# ਬਾਰਹਮਾਹਾ
# ਜੇਠੁ

*ਸੰਤ ਵਰਿਆਮ ਸਿੰਘ ਜੀ*
*ਬਾਨੀ ਵਿ. ਗੁ. ਰੂ. ਮਿਸ਼ਨ*

ਮਹਾਂਪੁਰਸ਼ਾਂ ਦੀ ਰਚਨਾ 'ਹੋਵੈ ਅਨੰਦ ਘਣਾ' ਵਿਚ ਜੇਠੁ ਮਹੀਨੇ ਸਬੰਧੀ ਪ੍ਰਾਪਤ ਪਵਿੱਤਰ ਪ੍ਰਵਚਨ –

*ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥*
*ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥*
*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
*ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ॥*
*ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥*
*ਪੰਨਾ – 134*

ਵਾਹਿਗੁਰੂ ਜੀ ਸਭ ਦਾ ਰਖਣਹਾਰਾ, ਪਾਲਣਹਾਰਾ, ਰਿਜ਼ਕਦਾਤਾ, ਸਭ ਤੋਂ ਵੱਡਾ, ਘਟ-ਘਟ ਵਿਚ ਵਿਆਪਕ, ਜਲ ਥਲ ਮਹੀਅਲਿ ਵਿਚ ਪਸਰਿਆ ਹੋਇਆ ਮਹਾਨ ਆਪਾ ਸਤਿ ਚਿਤ ਅਨੰਦ ਪ੍ਰਿਅ ਹੈ। ਗੁਰੂ ਮਹਾਰਾਜ ਜੀ ਜੇਠ ਦੇ ਮਹੀਨੇ ਵਿਚ ਇਸ ਜੀਵ ਨੂੰ, ਵਾਹਿਗੁਰੂ ਜੀ ਜੋ ਸਭ ਤੋਂ ਵੱਡਾ ਹੈ, ਜਿਸ ਦੇ ਅੱਗੇ ਸਾਰੀ ਸ੍ਰਿਸ਼ਟੀ ਦੇ ਅਨੇਕਾਂ ਖਾਣੀਆਂ, ਅਨੇਕਾਂ ਖੰਡਾਂ ਬ੍ਰਹਿਮੰਡਾਂ ਦੇ ਜੀਵ ਨਿਵਦੇ ਹਨ, ਉਸ ਦੇ ਨਾਲ ਜੁੜਨ ਲਈ ਸੰਕੇਤ ਕਰਦੇ ਹਨ। ਜੁੜਨਾ ਕੇਵਲ ਪਿਆਰ ਕਰਕੇ ਹੋਇਆ ਕਰਦਾ ਹੈ, ਹੋਰ ਕੋਈ ਸਾਧਨ ਜੋੜਨ ਨੂੰ ਸਮਰੱਥ ਨਹੀਂ ਹੋਇਆ ਕਰਦੇ। ਅਜਿਹੇ ਹਰੀ ਨਾਲ ਪਿਆਰ ਕਰਕੇ ਉਸਦੀ ਸੱਤਤਾ ਨੂੰ ਹਰ ਸਮੇਂ ਮਹਿਸੂਸ ਕਰਨਾ ਅਤੇ ਪਿਆਰ ਖਿੱਚਾਂ ਵਿਚ ਖਿੱਚ ਖਾਂਦੇ ਰਹਿਣਾ; ਇਸਨੂੰ ਜੁੜਨਾ ਆਖਦੇ ਹਨ। ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਸੱਚੇ ਸੱਜਣ ਵਾਹਿਗੁਰੂ ਜੀ ਦੇ ਜੇ ਲੜ ਲਗ ਜਾਈਏ ਤਾਂ ਜਮਦੂਤਾਂ ਦੀ ਸ਼ਕਤੀ ਨਹੀਂ ਹੈ ਕਿ ਉਹ ਐਸੇ ਪ੍ਰੇਮੀ ਨੂੰ ਬੰਨ੍ਹ ਸਕਣ। ਉਹ ਬੰਨ੍ਹ ਕੇ ਧਰਮਰਾਜ ਦੇ ਮੰਡਲ ਵਿਚ ਉਸ ਜੀਵ ਨੂੰ ਨਹੀਂ ਲਿਜਾ ਸਕਿਆ ਕਰਦੇ, ਸਗਵਾਂ ਧਰਮਰਾਜ ਨੂੰ ਤਾਂ ਹੁਕਮ ਹੈ ਕਿ ਜੋ ਪ੍ਰਮੇਸ਼ਰ ਦੇ ਪਿਆਰ ਵਿਚ ਰੱਤਾ ਹੋਵੇ, ਉਸਦੀ ਉਹ ਸੇਵਾ ਕਰੇ –

*ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ॥*
*ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ॥*
*ਅਧਿਆਤਮੀ ਹਰਿ ਗੁਣ ਤਾਸੁ ਮਨਿ ਜਪਹਿ ਏਕੁ ਮੁਰਾਰਿ॥*
*ਤਿਨ ਕੀ ਸੇਵਾ ਧਰਮ ਰਾਇ ਕਰੈ ਧੰਨੁ ਸਵਾਰਣਹਾਰੁ॥*
*ਪੰਨਾ – 38-39*

ਧਰਮਰਾਇ ਨੂੰ ਤਾਂ ਇਥੋਂ ਤਕ ਹੁਕਮ ਹੈ ਕਿ ਜੇ ਕੋਈ ਪ੍ਰਭੂ ਪਿਆਰ ਵਿਚ ਰੱਤਿਆਂ ਨੂੰ ਆਦਰ ਸਹਿਤ, ਸਤਿਕਾਰ ਦੇ ਸ਼ਬਦ ਵਰਤ ਕੇ ਜੀਉ ਆਇਆਂ ਕਹੇ, ਉਸ ਨੂੰ ਜਮ ਦੀ ਤਲਬ ਨਹੀਂ ਹੋ ਸਕਿਆ ਕਰਦੀ –

*ਤੁਧੁ ਸਾਲਾਹਨਿ ਤਿਨ ਧਨੁ ਪਲੈ ਨਾਨਕ ਕਾ ਧਨੁ ਸੋਈ॥*
*ਜੇ ਕੋ ਜੀਉ ਕਹੈ ਓਨਾ ਕਉ ਜਮ ਕੀ ਤਲਬ ਨ ਹੋਈ॥*
*ਪੰਨਾ – 1328*

ਐਸਾ ਵੀ ਫੁਰਮਾਨ ਹੈ ਕਿ ਜੋ ਪ੍ਰਮੇਸ਼ਰ ਦੇ ਪਿਆਰ ਵਿਚ ਰੱਤਿਆਂ ਦੀ ਸੰਗਤ ਕਰਦੇ ਹਨ ਅਤੇ ਉਨ੍ਹਾਂ ਦੇ ਉਪਦੇਸ਼ ਸੁਣ ਕੇ ਕਮਾਉਂਦੇ ਹਨ, ਉਨ੍ਹਾਂ ਦੀ ਸੋਭਾ ਧਰਮਰਾਜ ਦੀ ਦਰਗਾਹ ਵਿਚ ਹੋਣੀ ਸ਼ੁਰੂ ਹੋ ਜਾਂਦੀ ਹੈ ਅਤੇ ਧਰਮਰਾਜ, ਅਜਿਹੇ ਸਾਧੂਆਂ ਨਾਲ ਪਿਆਰ ਕਰਨ ਵਾਲਿਆਂ ਦੀ ਸੇਵਾ ਕਰਦਾ ਹੈ –

*ਸਾਧਸੰਗਿ ਧਰਮ ਰਾਇ ਕਰੇ ਸੇਵਾ॥*
*ਸਾਧ ਕੈ ਸੰਗਿ ਸੋਭਾ ਸੁਰਦੇਵਾ॥ ਪੰਨਾ – 271*

ਸੋ ਇਸ ਵਾਸਤੇ ਜੋ ਸੱਚੇ ਸਾਂਈ ਦੇ ਲੜ ਲਗੇ ਹਨ, ਜਿਨ੍ਹਾਂ ਦੇ ਹਿਰਦੇ ਵਿਚ ਉਸਦਾ ਪਿਆਰ ਰੁਮਕ ਰਿਹਾ ਹੈ, ਉਹ ਧਰਮਰਾਜ ਪਾਸ ਬੰਨ੍ਹੇ ਹੋਏ ਨਹੀਂ ਘੱਲੇ ਜਾ ਸਕਦੇ। ਧਰਮਰਾਜ ਪਾਸ ਸਿਰਫ ਓਹੀ ਜਾਂਦੇ ਹਨ ਜਿਨ੍ਹਾਂ ਨੇ ਮਾਨਸ ਜਨਮ ਪ੍ਰਾਪਤ ਕਰਕੇ, ਮਨ ਦੇ ਪਿਛੇ ਲਗ ਕੇ ਪ੍ਰਭੂ ਨੂੰ ਵਿਸਾਰ ਕੇ ਰਸਾਂ-ਕਸਾਂ, ਠੱਗੀਆਂ-ਚੋਰੀਆਂ, ਧੋਖਿਆਂ-ਪਾਖੰਡਾਂ, ਵਿਸ਼ੇ-ਵਿਕਾਰਾਂ ਵਿਚ ਆਪਣਾ ਜੀਵਨ ਬਤੀਤ ਕੀਤਾ ਹੈ। ਪ੍ਰਭੂ ਪਿਆਰਿਆਂ ਪਾਸ ਮਾਣਕ ਮੋਤੀਆਂ ਤੋਂ ਵੀ ਕੀਮਤੀ 'ਨਾਮ ਰਤਨ' ਹੋਇਆ ਕਰਦਾ ਹੈ ਜਿਸ ਦੀ ਵਿਸ਼ੇਸ਼ਤਾ ਇਹ ਹੈ ਕਿ ਉਸਨੂੰ ਖੋਹਿਆ ਨਹੀਂ ਜਾ ਸਕਦਾ। ਇਸ ਨਾਮ ਉਪਰ ਕੋਈ ਜ਼ਕਾਤ ਨਹੀਂ ਲਗਦੀ, ਨਾ ਹੀ ਇਹ ਨਾਮ ਧਨ ਕੋਈ ਚੋਰੀ ਕਰ ਸਕਦਾ ਹੈ, ਨਾ ਹੀ ਅੱਗ ਵਿਚ ਜਲ ਸਕਦਾ ਹੈ, ਨਾ ਹੀ ਪਾਣੀ ਵਿਚ ਡੁੱਬ ਸਕਦਾ ਹੈ; ਇਹ ਜੀਅਰੇ ਵਿਚ ਵਸ ਜਾਇਆ ਕਰਦਾ ਹੈ। ਨਾਮ ਦੀ ਸੁਗੰਧੀ ਸਾਰੇ ਖੰਡਾਂ-ਬ੍ਰਹਿਮੰਡਾਂ ਵਿਚ ਫੈਲ ਜਾਂਦੀ ਹੈ ਅਤੇ ਹਰ ਥਾਂ ਦੇ ਉਤੇ ਨਾਮ ਦੇ ਵਪਾਰੀ ਦਾ ਆਦਰ ਹੋਇਆ ਕਰਦਾ ਹੈ –

*ਧੰਨਿ ਧੰਨਿ ਕਹੈ ਸਭੁ ਕੋਇ॥*
*ਮੁਖ ਊਜਲ ਹਰਿ ਦਰਗਹ ਸੋਇ॥ ਪੰਨਾ – 283*

*ਹਰਿ ਧਨੁ ਰਤਨੁ ਜਵੇਹਰੁ ਮਾਣਕੁ*
*ਹਰਿ ਧਨੈ ਨਾਲਿ ਅੰਮ੍ਰਿਤ ਵੇਲੈ ਵਤੈ*
*ਹਰਿ ਭਗਤੀ ਹਰਿ ਲਿਵ ਲਾਈ॥*
*ਹਰਿ ਧਨੁ ਅੰਮ੍ਰਿਤ ਵੇਲੈ ਵਤੈ ਕਾ ਬੀਜਿਆ*
*ਭਗਤ ਖਾਇ ਖਰਚਿ ਰਹੇ ਨਿਖੁਟੈ ਨਾਹੀ॥*
*ਹਲਤਿ ਪਲਤਿ ਹਰਿ ਧਨੈ ਕੀ*
*ਭਗਤਾ ਕਉ ਮਿਲੀ ਵਡਿਆਈ॥*

*ਹਰਿ ਧਨੁ ਨਿਰਭਉ ਸਦਾ ਸਦਾ ਅਸਥਿਰੁ ਹੈ ਸਾਚਾ*
*ਇਹੁ ਹਰਿ ਧਨੁ ਅਗਨੀ ਤਸਕਰੈ ਪਾਣੀਐ ਜਮਦੂਤੈ*
*ਕਿਸੈ ਕਾ ਗਵਾਇਆ ਨ ਜਾਈ॥*
*ਹਰਿ ਧਨ ਕਉ ਉਚਕਾ ਨੇੜਿ ਨ ਆਵਈ*
*ਜਮੁ ਜਾਗਾਤੀ ਡੰਡੁ ਨ ਲਗਾਈ॥ ਪੰਨਾ - 734*

ਸੰਸਾਰੀ ਧਨ ਇਕੱਠਾ ਕਰਨ ਵਾਲਿਆਂ ਵਾਸਤੇ ਗੁਰੂ ਮਹਾਰਾਜ ਜੀ ਫੁਰਮਾਨ ਕਰਦੇ ਹਨ ਕਿ ਇਕ ਵਸਤ ਵੀ ਨਾਲ ਨਹੀਂ ਜਾਂਦੀ। ਉਥੇ ਜਾ ਕੇ ਇਸ ਧਨ ਵਿਚ ਜੀਵਨ ਗੁਜ਼ਾਰਨ ਵਾਲੇ ਪਛਤਾਉਂਦੇ ਹਨ, ਰੋਂਦੇ ਹਨ ਅਤੇ ਨਰਕਾਂ ਵਿਚ ਸੜਦੇ ਹਾਇ-ਹਾਇ ਕਰਦੇ ਹਨ ਕਿਉਂਕਿ ਸੰਸਾਰੀ ਧਨ, ਪਾਪਾਂ ਬਾਝੋਂ ਇਕੱਠਾ ਨਹੀਂ ਹੋਇਆ ਕਰਦਾ। ਇਸਨੂੰ ਇਕੱਠਾ ਕਰਨ ਵਾਸਤੇ ਬਹੁ ਪਰਪੰਚ ਕਰਨੇ ਪੈਂਦੇ ਹਨ -

*ਇਸੁ ਜਰ ਕਾਰਣਿ ਘਣੀ ਵਿਗੁਤੀ*
*ਇਨਿ ਜਰ ਘਣੀ ਖੁਆਈ॥*
*ਪਾਪਾ ਬਾਝਹੁ ਹੋਵੈ ਨਾਹੀ ਮੁਇਆ ਸਾਥਿ ਨ ਜਾਈ॥*
*ਪੰਨਾ - 417*

*ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ*
*ਤਿਨਾ ਇਕ ਵਿਖ ਨਾਲਿ ਨ ਜਾਈ॥*
*ਹਲਤੈ ਵਿਚਿ ਸਾਕਤ ਦੁਹੇਲੇ ਭਏ*
*ਹਥਹੁ ਛੁੜਕਿ ਗਇਆ ਅਗੈ ਪਲਤਿ ਸਾਕਤੁ*
*ਹਰਿ ਦਰਗਹ ਢੋਈ ਨ ਪਾਈ॥ ਪੰਨਾ - 734*

ਹਰੀ ਦੇ ਨਾਮ ਦਾ ਧਨ ਜੋ ਜੀਵ ਇਕੱਠਾ ਕਰਦਾ ਹੈ, ਇਸ ਦਾ ਜੋ ਸੱਚਾ ਸ਼ਾਹ ਹੈ, ਉਹ ਵਾਹਿਗੁਰੂ ਜੀ ਆਪ ਹੀ ਹਨ। ਇਹ ਸਾਰਾ ਜਗਤ ਨਾਮ ਦਾ ਵਣਜਾਰਾ ਬਣ ਕੇ ਆਇਆ ਹੋਇਆ ਹੈ-

*ਸਚੁ ਸਾਹੁ ਹਮਾਰਾ ਤੂੰ ਧਣੀ*
*ਸਭੁ ਜਗਤੁ ਵਣਜਾਰਾ ਰਾਮ ਰਾਜੇ॥*
*ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ॥*
*ਜੋ ਪਾਵਹਿ ਭਾਂਡੇ ਵਿਚਿ ਵਸਤੁ ਸਾ ਨਿਕਲੈ*
*ਕਿਆ ਕੋਈ ਕਰੇ ਵੇਚਾਰਾ॥*
*ਜਨ ਨਾਨਕ ਕਉ ਹਰਿ ਬਖਸਿਆ*
*ਹਰਿ ਭਗਤਿ ਭੰਡਾਰਾ॥ ਪੰਨਾ - 449-50*

*ਇਸੁ ਹਰਿ ਧਨ ਕਾ ਸਾਹੁ ਹਰਿ ਆਪਿ ਹੈ ਸੰਤਹੁ*
*ਜਿਸ ਨੋ ਦੇਇ ਸੁ ਹਰਿ ਧਨੁ ਲਦਿ ਚਲਾਈ॥*
*ਇਸੁ ਹਰਿ ਧਨੈ ਕਾ ਤੋਟਾ ਕਦੇ ਨ ਆਵਈ*
*ਜਨ ਨਾਨਕ ਕਉ ਗੁਰਿ ਸੋਝੀ ਪਾਈ॥ ਪੰਨਾ - 734*

ਸੋ ਗੁਰੂ ਮਹਾਰਾਜ ਜੀ ਫੁਰਮਾਉਂਦੇ ਹਨ -

*ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥*
*ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥*
*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥*
*ਪੰਨਾ - 134*

ਜਿਨ੍ਹਾਂ ਨੇ ਗੁਰਮਤਿ ਅਨੁਸਾਰ ਘਾਲ ਕਮਾਈ ਕਰਕੇ ਨਾਮ ਧਨ ਪ੍ਰਾਪਤ ਕੀਤਾ ਹੈ, ਉਸ ਧਨ ਨੂੰ ਜਮ-ਜਗਾਤੀ ਕਿਸੇ ਪੱਜ ਨਾਲ ਵੀ ਖੋਹ ਨਹੀਂ ਸਕਦੇ। ਦੂਸਰਾ ਧਨ ਦੁਨੀਆਂ ਦਾ, ਉਸਨੂੰ ਚੋਰ ਲੁੱਟ ਲੈਂਦੇ ਹਨ। ਕੰਧ ਵਿਚ ਸੰਨ੍ਹ ਲਾ ਕੇ ਧਨ ਲੈ ਜਾਂਦੇ ਹਨ ਪਰ ਹੀਅਰੇ ਦੇ ਨਾਲ ਰਵਿਆ ਹੋਇਆ ਧਨ, ਪ੍ਰਾਣਾਂ ਵਿਚ ਵਸਿਆ ਹੋਇਆ ਨਾਮ, ਕੋਈ ਖੋਹ ਨਹੀਂ ਸਕਦਾ। ਉਸ ਦਾ ਫਲ ਦਸਦੇ ਹਨ -

*ਏਕੁ ਸਬਦੁ ਮੇਰੈ ਪ੍ਰਾਨਿ ਬਸਤੁ ਹੈ ਬਾਹੁੜਿ ਜਨਮਿ ਨ ਆਵਾ॥*
*ਪੰਨਾ - 795*

ਵਾਹਿਗੁਰੂ ਜੀ ਮਹਾਨ ਅਨੰਦ ਦੇ ਸੋਮੇ ਹਨ। ਕੋਈ ਐਸੀ ਚੀਜ਼ ਨਹੀਂ, ਜੋ ਵਾਹਿਗੁਰੂ ਜੀ ਪਾਸ ਨਹੀਂ ਹੈ -

*ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ॥*
*ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ॥*
*ਪੰਨਾ - 917*

ਇਹ ਖੁਸ਼ੀਆਂ, ਅਨੰਦ, ਜਿਨ੍ਹਾਂ ਨੇ ਵਾਹਿਗੁਰੂ ਜੀ ਦਾ ਪੱਲਾ ਫੜਿਆ ਹੈ, ਤਨੋ-ਮਨੋ ਹੋ ਕੇ ਉਹਦੇ ਲੜ ਲਗ ਗਏ ਹਨ ਅਤੇ ਉਸਦੀ ਰਜ਼ਾ ਨਾਲ ਇਕ ਸੁਰ ਹੋ ਕੇ, ਇਕ ਰਸ ਬਿਰਤੀ ਵਿਚ ਰਹਿ ਕੇ ਪਿਆਰ ਦੇ ਮੰਡਲ ਦਾ ਅਨੰਦ ਮਾਣਦੇ ਹਨ; ਉਨ੍ਹਾਂ ਨੂੰ ਸਭ ਦਾਤਾਂ ਮਿਲਦੀਆਂ ਹਨ -

*ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥*
*ਪੰਨਾ - 134*

ਵਾਹਿਗੁਰੂ ਜੀ ਜੋ ਚਾਹੁੰਦੇ ਹਨ, ਓਹੀ ਕਰਦੇ ਹਨ। ਉਹ ਕਿਸੇ ਤੋਂ ਮਤਾ ਮਸੂਰਤ ਨਹੀਂ ਪੁਛਦੇ, ਦਾਤਾਂ ਦੇਣ ਲਗਿਆਂ ਕਿਸੇ ਦੀ ਸਲਾਹ ਨਹੀਂ ਲੈਂਦੇ। ਉਹ ਭੋਲਾ ਦਾਤਾ, ਜੋ ਵੀ ਉਸ ਤੋਂ ਕੁਝ ਮੰਗਦਾ ਹੈ, ਉਹ ਦਿੰਦਾ ਹੀ ਰਹਿੰਦਾ ਹੈ।

*ਦੇਦਾ ਦੇ ਲੈਦੇ ਥਕਿ ਪਾਹਿ॥*
*ਜੁਗਾ ਜੁਗੰਤਰਿ ਖਾਹੀ ਖਾਹਿ॥ ਪੰਨਾ - 2*

ਪਰ ਜੀਵ ਦਾ ਐਸਾ ਸੁਭਾਅ ਹੈ ਕਿ ਇਸ ਦੀ ਦੇਹ-ਦੇਹ - ਹੋਰ ਦੇਹ - ਹੋਰ ਦੇਹ - ਹੋਰ ਦੇਹ; ਇਹ ਸਾਰੀ ਜ਼ਿੰਦਗੀ ਨਹੀਂ ਮੁਕਦੀ। ਦਿਤੀਆਂ ਹੋਈਆਂ ਚੀਜ਼ਾਂ ਵਿਚ ਇਸ ਦਾ ਚਿਤ ਲਗਦਾ ਹੈ, ਪ੍ਰਭੂ ਨੂੰ ਹਰ ਛਿਨ ਭੁਲਦਾ ਇਹ ਮਤਲਬੀ ਜੀਵ, ਦਿਤੀਆਂ ਦਾਤਾਂ ਵਿਚ ਹੀ ਮਸਤ ਰਹਿੰਦਾ ਹੈ, ਪਰ ਫੇਰ ਵੀ ਉਹ ਦੇਈ ਜਾਂਦਾ ਹੈ -

*ਆਖਹਿ ਮੰਗਹਿ ਦੇਹਿ ਦੇਹਿ ਦਾਤਿ ਕਰੇ ਦਾਤਾਰੁ॥*
*ਪੰਨਾ - 2*

ਜਿਨ੍ਹਾਂ ਦਾ ਅੰਤਰ ਆਤਮੇ ਵਾਹਿਗੁਰੂ ਜੀ ਨਾਲ ਅਟੁੱਟ ਪਿਆਰ ਹੈ, ਉਹ ਰਜ਼ਾ ਵਿਚ ਰਹਿ ਕੇ ਓਹੀ ਕੁਝ ਕਰਦਾ ਹੈ ਜੋ ਵਾਹਿਗੁਰੂ ਜੀ ਨੂੰ ਭਾਉਂਦਾ ਹੈ। ਇਸ ਲਈ ਐਸੇ ਵਡਭਾਗੇ, ਜਿਨ੍ਹਾਂ ਨੂੰ ਪ੍ਰਮੇਸ਼ਰ ਨੇ ਆਪਣਾ ਬਣਾ ਲਿਆ ਹੈ, ਉਨ੍ਹਾਂ ਦਾ ਸੰਸਾਰ ਵਿਚ ਆਉਣਾ ਧੰਨ ਹੈ, ਉਨ੍ਹਾਂ ਨੂੰ ਸਾਰਾ ਸੰਸਾਰ ਧੰਨ-ਧੰਨ ਆਖਦਾ ਹੈ, ਦਰਗਾਹ ਵਿਚ ਵੀ ਉਨ੍ਹਾਂ ਦਾ ਆਦਰ ਹੁੰਦਾ ਹੈ -

*ਰੇ ਰੇ ਦਰਗਹ ਕਹੈ ਨਾ ਕੋਊ॥*
*ਆਉ ਬੈਠੁ ਆਦਰੁ ਸੁਭ ਦੇਊ॥ ਪੰਨਾ - 252*

ਇਨ੍ਹਾਂ ਮਹਾਂਵਾਕਾਂ ਵਿਚ ਗੁਰੂ ਮਹਾਰਾਜ ਜੀ ਨੇ ਫੁਰਮਾਨ ਕੀਤਾ ਹੈ ਕਿ ਜਿਹੜੇ ਪ੍ਰਭੂ ਨਾਲ ਪਿਆਰ ਨਹੀਂ ਕਰਦੇ, ਉਹ ਆਪਣੀ ਹਉਮੈ ਦੇ ਵਸ ਹੋਏ ਦਾਤਾਂ ਪ੍ਰਾਪਤ ਕਰਨ ਦੀ ਲੋਚਾ ਰਖਦੇ ਹਨ। ਪ੍ਰਮੇਸ਼ਰ ਨਾਲ ਮਿਲਣ ਦੀ ਲੋਚਾ ਨਹੀਂ ਰਖਦੇ ਪਰ ਉਨ੍ਹਾਂ ਨੂੰ ਇਹ ਭੁੱਲ ਜਾਂਦਾ ਹੈ ਕਿ ਪ੍ਰਭੂ ਨੇ ਆਪਣੇ ਦਰ ਦਾ ਦਰਵਾਜ਼ਾ ਬੰਦ ਕਰਕੇ ਕੁੰਜੀ ਮਹਾਂਪੁਰਖਾਂ ਨੂੰ ਸੌਂਪੀ ਹੋਈ ਹੈ। ਜਦੋਂ ਤਕ ਮਹਾਂਪੁਰਖਾਂ ਦੀ ਸ਼ਰਨ ਵਿਚ ਨਹੀਂ ਆਉਂਦਾ ਅਤੇ ਆਪਣਾ ਤਨ ਮਨ ਧਨ ਨਹੀਂ ਸੌਂਪ ਦਿੰਦਾ, ਓਨਾਂ ਚਿਰ ਉਸਨੂੰ ਪ੍ਰਭੂ ਦੇ ਦੁਆਰੇ ਦੀ ਕੁੰਜੀ ਦੀ ਪ੍ਰਾਪਤੀ ਨਹੀਂ ਹੁੰਦੀ। ਫੁਰਮਾਨ ਹੈ –

*ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥*
*ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥*
***ਪੰਨਾ – 205***

*ਬਿਨੁ ਸਬਦੈ ਅੰਤਰਿ ਆਨੇਰਾ॥*
*ਨ ਵਸਤੁ ਲਹੈ ਨ ਚੂਕੈ ਫੇਰਾ॥*
*ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ*
*ਗੁਰੁ ਪੂਰੈ ਭਾਗਿ ਮਿਲਾਵਣਿਆ॥* ***ਪੰਨਾ – 124***

ਗੁਰਮਤਿ ਵਿਚ ਇਹ ਸਪਸ਼ਟ ਕਰਕੇ ਦੱਸਿਆ ਗਿਆ ਹੈ ਕਿ ਸਤਿਗੁਰੂ ਤੋਂ ਬਗੈਰ ਨਾਮ ਪ੍ਰਾਪਤ ਨਹੀਂ ਹੋ ਸਕਦਾ। ਸਤਿਗੁਰੂ ਦਾ ਮਿਲਾਪ ਪੂਰਬਲੇ ਕਰਮਾਂ ਤੋਂ ਬਿਨਾਂ ਨਹੀਂ ਹੋ ਸਕਦਾ। ਧੁਰ ਦਰਗਾਹ ਤੋਂ ਮਸਤਕ ਵਿਚ ਲੇਖ ਲਿਖੇ ਜਾਂਦੇ ਹਨ ਜਿਨ੍ਹਾਂ ਕਰਕੇ ਪੂਰਾ ਸਤਿਗੁਰੂ ਮਿਲਦਾ ਹੈ। ਜੇ ਮਿਲ ਜਾਵੇ ਤਾਂ ਨਾਮ ਪ੍ਰਾਪਤ ਹੁੰਦਾ ਹੈ –

*ਬਿਨੁ ਸਤਿਗੁਰ ਨਾਉ ਨ ਪਾਈਐ ਬੁਝਹੁ ਕਰਿ ਵੀਚਾਰੁ॥*
*ਨਾਨਕ ਪੂਰੈ ਭਾਗਿ ਸਤਿਗੁਰੁ ਮਿਲੈ ਸੁਖੁ ਪਾਏ ਜੁਗ ਚਾਰਿ॥*
***ਪੰਨਾ – 649***

*ਪੂਰਬ ਕਰਮ ਅੰਕੁਰ ਜਬ ਪ੍ਰਗਟੇ*
*ਭੇਟਿਓ ਪੁਰਖੁ ਰਸਿਕ ਬੈਰਾਗੀ॥*
*ਮਿਟਿਓ ਅੰਧੇਰੁ ਮਿਲਤ ਹਰਿ ਨਾਨਕ*
*ਜਨਮ ਜਨਮ ਕੀ ਸੋਈ ਜਾਗੀ॥* ***ਪੰਨਾ – 204***

*ਜਿਨ ਮਸਤਕਿ ਧੁਰਿ ਹਰਿ ਲਿਖਿਆ*
*ਤਿਨਾ ਸਤਿਗੁਰੁ ਮਿਲਿਆ ਰਾਮ ਰਾਜੇ॥* ***ਪੰਨਾ – 450***

ਸੋ ਇਸ ਕਰਕੇ ਆਪਣੇ ਆਪ ਜੋ ਪ੍ਰਭੂ ਦੀ ਪ੍ਰਾਪਤੀ ਕਰਨਾ ਚਾਹੁੰਦਾ ਹੈ, ਨਹੀਂ ਹੋ ਸਕਿਆ ਕਰਦੀ ਅਤੇ ਵਿਛੋੜੇ ਵਿਚ ਰੋਣਾ ਹੀ ਪੱਲੇ ਪੈਂਦਾ ਹੈ।

*ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥*
***ਪੰਨਾ – 134***

ਜਦੋਂ ਤਕ ਸਾਧੂ ਦੀ ਸੰਗਤ ਪ੍ਰਾਪਤ ਨਹੀਂ ਹੁੰਦੀ, ਉਸ ਸਮੇਂ ਤਕ ਇਹ ਨਿਗੁਰਾ ਪੁਰਸ਼ ਕਿਸੇ ਕਿਨਾਰੇ ਨਹੀਂ ਪੁਜ ਸਕਿਆ ਕਰਦਾ। ਸਾਧੂ ਦੀ ਸੰਗਤ ਮਿਲਣ ਤੇ ਹੀ ਪਿਆਰ ਦੇ ਮੰਡਲ ਵਿਚ ਪਹੁੰਚ ਸਕਿਆ ਕਰਦਾ ਹੈ ਅਤੇ ਪਿਆਰ ਦਾ ਅਨੰਦ ਮਾਣ ਸਕਦਾ ਹੈ। ਜਿਸ ਦੇ ਮੱਥੇ ਤੇ ਭਾਗ ਲਿਖਿਆ ਹੋਵੇ, ਉਸਨੂੰ ਹਰੀ ਰੂਪ ਅਨੰਦਦਾਇਕ ਮਾਲਕ ਪ੍ਰਾਪਤ ਹੁੰਦਾ ਹੈ। ਉਸਨੂੰ ਇਹ ਜੇਠ ਦਾ ਮਹੀਨਾ ਭਾਵੇਂ ਕੜਕਦੀ ਧੁੱਪ, ਗਰਮ ਲੂਹ ਕਰਕੇ ਅਤਿ ਦੁਖੀ ਕਰਦਾ ਹੈ, ਪਰ ਅਨੰਦਦਾਇਕ ਹੁੰਦਾ ਹੈ। ਇਸ ਲਈ ਅਸੀਂ ਗੁਰੂ ਮਹਾਰਾਜ ਜੀ ਦੇ ਦੱਸੇ ਹੋਏ ਮਾਰਗ ਤੇ ਚੱਲ ਕੇ ਆਪਣੇ ਮਾਨਸ ਜਨਮ ਨੂੰ ਜੇਠ ਮਹੀਨੇ ਦੀਆਂ ਤਪਸ਼ਾਂ ਤੋਂ ਬਚ ਕੇ ਪ੍ਰਮ ਸ਼ਾਂਤ ਦਾ ਅਨੰਦ, ਸਾਧੂਆਂ ਦੀ ਸੰਗਤ ਪ੍ਰਾਪਤ ਕਰਕੇ, ਗੁਰੂ ਰਜ਼ਾ ਵਿਚ ਰਹਿ ਕੇ ਮਾਣੀਏ।

### *ਬਾਰਹਮਾਹਾ ਰਾਗ ਤੁਖਾਰੀ ਅਤੇ ਬਾਰਹਮਾਹਾ ਰਾਗ ਮਾਝ*

***ਡਾ. ਜਗਜੀਤ ਸਿੰਘ***

ਗੁਰੂ ਗ੍ਰੰਥ ਸਾਹਿਬ ਵਿਚ ਦੋ ਬਾਰਹਮਾਹ ਪ੍ਰਾਪਤ ਹਨ। ਪਹਿਲਾ ਗੁਰੂ ਨਾਨਕ ਦੇਵ ਜੀ ਦੀ ਰਚਨਾ ਰਾਗ ਤੁਖਾਰੀ ਵਿਚ ਹੈ। ਦੂਜਾ ਗੁਰੂ ਅਰਜਨ ਦੇਵ ਜੀ ਦੀ ਰਚਨਾ ਰਾਗ ਮਾਝ ਵਿਚ ਪ੍ਰਾਪਤ ਹੈ। ਇਥੇ ਲੜੀਵਾਰ ਦੋਹਾਂ ਰਚਨਾਵਾਂ ਦੇ ਮੂਲ ਪਾਠ ਤੇ ਸਰਲ ਅਰਥ ਦਿਤੇ ਜਾ ਰਹੇ ਹਨ।

*ਰਾਗੁ ਤੁਖਾਰੀ ਛੰਤ ਮਹਲਾ ੧ ਬਾਰਹਮਾਹਾ*
*ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥*
*ਥਲ ਤਾਪਹਿ ਸਰ ਭਾਰ ਸਾ ਧਨ ਬਿਨਉ ਕਰੈ।।*
*ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥*
*ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ॥*
*ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥*
*ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥*
***ਪੰਨਾ – 1108***

ਜੇਠ ਦੇ ਮਹੀਨੇ ਵਿਚ ਸੂਰਜ ਦੀ ਤਪਸ਼ ਸਿਖਰਾਂ ਤੇ ਹੁੰਦੀ ਹੈ। ਅਤਿ ਦੀ ਗਰਮੀ ਕਾਰਨ ਧਰਤੀ ਭੱਠ ਵਾਂਗ ਭਖਦੀ ਹੈ। ਜੀਵ ਜੰਤੂ ਪਸ਼ੂ ਪੰਛੀ ਸਭਨਾਂ ਲਈ ਗਰਮੀ ਨੂੰ ਸਹਾਰਨਾ ਬਹੁਤ ਕਠਨ ਹੋ ਜਾਂਦਾ ਹੈ। ਇਕ ਤਾਂ ਬਾਹਰ ਦੀ ਗਰਮੀ ਹੈ ਜੋ ਮਨੁੱਖ ਨੂੰ ਬੇਚੈਨ ਕਰ ਦਿੰਦੀ ਹੈ, ਇਕ ਅੰਦਰ ਦੀ ਗਰਮੀ ਹੈ, ਅੰਦਰ ਦੀ ਤਪਸ਼, ਵਿਕਾਰਾਂ ਦੀ ਤਪਸ਼ ਜੋ ਅੰਦਰ ਲੂਹ ਦਿੰਦੀ ਹੈ, ਜੋ ਖੁਸ਼ੀਆਂ ਨੂੰ ਵਲੂੰਦਰ ਦਿੰਦੀ ਹੈ, ਜੀਉੜਾ ਤਪਸ਼ ਨਾਲ ਬਿਹਬਲ ਹੋ ਉਠਦਾ ਹੈ। ਫੁਰਮਾਨ ਹੈ –

*ਜੀਉ ਤਪਤੁ ਹੈ ਬਾਰੋ ਬਾਰ॥*
*ਤਪਿ ਤਪਿ ਖਪੈ ਬਹੁਤੁ ਬੇਕਾਰ॥*
*ਜੈ ਤਨਿ ਬਾਣੀ ਵਿਸਰਿ ਜਾਇ॥*
*ਜਿਉ ਪਕਾ ਰੋਗੀ ਵਿਲਲਾਇ॥* ***ਪੰਨਾ – 661***

ਜੇ ਅੰਦਰ ਸੀਤਲ ਹੋਵੇ, ਅੰਦਰ ਸ਼ਾਂਤ, ਸਹਿਜ ਅਨੰਦ ਵਸਦੇ ਹੋਣ ਤਾਂ ਨਾ ਤਾਂ ਵਿਕਾਰਾਂ ਦੀ ਗਰਮੀ ਕੁਝ ਵਿਗਾੜ ਸਕਦੀ ਹੈ, ਨਾ ਹੀ ਜੇਠ ਦੀ ਤਪਸ਼ ਪਿੰਡਾ ਲੂਹ ਸਕਦੀ ਹੈ।

*ਛਾਤੀ ਸੀਤਲ ਮਨੁ ਤਨੁ ਠੰਢਾ॥*
*ਜਨਮ ਮਰਣ ਕੀ ਮਿਟਵੀ ਡੰਝਾ॥*
*ਕਰੁ ਗਹਿ ਕਾਢਿ ਲੀਏ ਪ੍ਰਭਿ ਅਪੁਨੈ*
*ਅਮਿਉ ਧਾਰਿ ਦ੍ਰਿਸਟੰਗਨਾ॥* ***ਪੰਨਾ – 1080***

ਸੁਖ, ਸਹਿਜ, ਸ਼ਾਂਤੀ, ਅਨੰਦ ਅਤੇ ਠੰਢਕ ਦਾ ਸੋਮਾ ਵਾਹਿਗੁਰੂ ਸਭਨਾਂ ਘਟਾਂ ਵਿਚ ਵਸਦਾ ਹੈ, ਐਸੇ ਪ੍ਰਭੂ ਨਾਲ ਪਿਆਰ ਤੇ ਮਿਲਾਪ ਹੀ ਜੀਵ ਨੂੰ ਵਿਕਾਰਾਂ ਦੀ ਤਪਸ਼ ਅਤੇ ਜੇਠ ਦੀਆਂ ਤਪਦੀਆਂ ਲੋਆਂ ਤੋਂ ਬਚਾਅ ਸਕਦਾ ਹੈ।

ਸਰਲ ਅਰਥ - ਜੇਠ ਦਾ ਮਹੀਨਾ ਸ਼ੁਭ ਹੈ, ਚੰਗਾ ਹੈ ਜਿਵੇਂ ਸਾਰੇ ਮਹੀਨੇ, ਸਾਰੇ ਦਿਨ ਹੀ ਸ਼ੁਭ ਹੁੰਦੇ ਹਨ, ਚੰਗੇ ਹੁੰਦੇ ਹਨ ਅਤੇ ਕਦੀ ਵੀ ਪ੍ਰੀਤਮ ਭੁਲਣਾ ਨਹੀਂ ਚਾਹੀਦਾ। ਜੇਠ ਦੀ ਭਲੀ ਰੁੱਤ ਵਿਚ ਪ੍ਰਭੂ ਕਿਉਂ ਵਿਸਰੇ? ***(ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ॥)*** ਇਹ ਠੀਕ ਹੈ ਕਿ ਜੇਠ ਮਹੀਨੇ ਵਿਚ ਲੋਆਂ ਪੈਣ ਨਾਲ ਧਰਤੀ ਭੱਠ ਵਾਂਗ ਤਪਨ ਲਗ ਪੈਂਦੀ ਹੈ, ਜਿਵੇਂ ਅੰਦਰ ਵਿਕਾਰਾਂ ਦੀ ਤਪਸ਼ ਨਾਲ ਬੇਚੈਨ ਹੋ ਜਾਂਦਾ ਹੈ, ਤਿਵੇਂ ਬਾਹਰ ਦੀ ਗਰਮੀ ਨਾਲ ਮਨੁੱਖ ਤੜਫ ਉਠਦਾ ਹੈ। ਅੰਦਰ ਬਾਹਰ ਦੀ ਤਪਸ਼ ਨਾਲ ਵਿਆਕੁਲ ਜੀਵ ਇਸਤ੍ਰੀ ਪਤੀ-ਪ੍ਰਮੇਸ਼ੂਰ ਦੇ ਚਰਨਾਂ ਵਿਚ ਮਨ ਦੀ ਹਾਲਤ ਦੱਸਣ ਲਈ ਬੇਨਤੀ ਕਰਦੀ ਹੈ ***(ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ।।)*** ਇਨ੍ਹਾਂ ਬੇਨਤੀਆਂ ਦੇ ਨਾਲ ਜੀਵ ਇਸਤ੍ਰੀ ਪ੍ਰਭੂ ਗੁਣਾਂ ਦੀ ਹਿਰਦੇ ਵਿਚ ਸੰਭਾਲ ਕਰਦੀ ਹੈ ਕਿਉਂਕਿ ਉਸ ਨੂੰ ਅੰਦਰੋਂ ਇਹ ਅਨੁਭਵ ਪ੍ਰਾਪਤ ਹੈ ਕਿ ਪ੍ਰਭੂ-ਗੁਣਾਂ ਦੇ ਧਾਰਨ ਕਰਨ ਨਾਲ ਹੀ ਉਹ ਪ੍ਰਭੂ ਨੂੰ ਭਾਅ ਸਕਦੀ ਹੈ ਅਤੇ ਪ੍ਰਵਾਨ ਚੜ੍ਹ ਸਕਦੀ ਹੈ ***(ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ॥)*** ਗੁਣ-ਗਾਇਨ, ਗੁਣਾਂ ਦੀ ਸੰਭਾਲ ਪ੍ਰਭੂ ਪ੍ਰਾਪਤੀ ਦਾ ਵਿਸ਼ੇਸ਼ ਸਾਧਨ ਹੈ ਕਿਉਂਕਿ ਪ੍ਰਭੂ ਤਾਂ ਹੈ ਹੀ ਗੁਣੀ-ਨਿਧਾਨ, ਗੁਣਾਂ ਦਾ ਖਜ਼ਾਨਾ -

***ਨਾਨਕ ਗਾਵੀਐ ਗੁਣੀ ਨਿਧਾਨੁ॥*** ***ਪੰਨਾ - 2***

ਪ੍ਰਭੂ ਨੂੰ ਇਹ ਗੁਣ ਚੰਗੇ ਵੀ ਲਗਦੇ ਹਨ -

***ਹਰਿ ਕੇ ਗੁਣ ਹਰਿ ਭਾਵਦੇ ਸੇ ਗੁਰੂ ਤੇ ਪਾਏ॥***

***ਪੰਨਾ - 725***

ਇਸ ਲਈ ਗੁਣੀ-ਨਿਧਾਨ ਨੂੰ ਪ੍ਰਵਾਨ ਹੋਣ ਲਈ ਉਸ ਦੇ ਗੁਣਾਂ ਦਾ ਬਖਾਨ, ਗਾਇਨ ਤੇ ਧਾਰਨ ਕਰਨਾ ਬਹੁਤ ਉਤਮ ਕਰਮ ਹੈ।

ਪ੍ਰਭੂ ਬੈਰਾਗੀ ਹੈ, ਉਹ ਵਿਕਾਰਾਂ ਤੋਂ ਨਿਰਲੇਪ ਹੈ, ਮਾਇਆ ਤੋਂ ਮੁਕਤ ਹੈ, ਸਰਗੁਣ ਹੁੰਦਾ ਹੋਇਆ ਵੀ ਨਿਰਗੁਣ ਹੈ ਅਤੇ ਉਸ ਦਾ ਨਿਵਾਸ ਅਸਥਾਨ ਸਦਾ ਕਾਇਮ ਰਹਿਣ ਵਾਲਾ ਸੱਚ ਦਾ ਮਹੱਲ ਹੈ, ਜਿਸ ਮਹੱਲ ਵਿਚ ਉਸ ਦੀ ਕ੍ਰਿਪਾ ਦੁਆਰਾ ਹੀ ਪੁੱਜਿਆ ਜਾ ਸਕਦਾ ਹੈ। ਉਸ ਦੀ ਨਦਰ ਹੋਵੇ, ਜੀਵ ਇਸਤ੍ਰੀ ਉਸ ਨੂੰ ਭਾਅ ਜਾਵੇ, ਚੰਗੀ ਲਗ ਜਾਵੇ ਤਾਂ ਹੀ ਉਹ ਉਸ ਦੇ ਮਹੱਲ ਵਿਚ ਪੁੱਜ ਕੇ ਉਹ ਪ੍ਰਭੂ ਮਿਲਾਪ ਪ੍ਰਾਪਤ ਕਰ ਸਕਦੀ ਹੈ ***(ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ)।*** ਜੀਵ ਇਸਤ੍ਰੀ ਆਪਣੇ ਬਲ ਬੋਤੇ ਇਹ ਮਿਲਾਪ ਹਾਸਲ ਨਹੀਂ ਕਰ ਸਕਦੀ, ਮਾਇਆ ਦੇ ਬੰਧਨਾਂ ਕਾਰਨ, ਵਿਕਾਰਾਂ ਦੀ ਤਪਸ਼ ਕਾਰਨ, ਪ੍ਰਭੂ ਤੋਂ ਵਿਛੁੜੀ ਇਸਤ੍ਰੀ ਨਿਢਾਲ ਤੇ ਕਮਜ਼ੋਰ ਹੈ, ਉਹ ਪ੍ਰਭੂ ਦੇ ਮਹਲਾਂ ਵਿਚ ਕਿਵੇਂ ਜਾ ਸਕਦੀ ਹੈ? ਉਹ ਪ੍ਰਭੂ ਮਿਲਾਪ ਦਾ ਅਨੰਦ ਕਿਵੇਂ ਮਾਣ ਸਕਦੀ ਹੈ? ***(ਨਿਮਾਣੀ ਨਿਤਾਣੀ ਹਰਿ ਬਿਨੁ ਕਿਉ ਪਾਵੈ ਸੁਖ ਮਹਲੀ॥)*** ਗੁਰੂ ਮਹਾਰਾਜ ਸਾਰ ਰੂਪ ਵਿਚ ਪ੍ਰਭੂ-ਮਿਲਾਪ ਦਾ ਮਾਰਗ ਦਰਸ਼ਨ ਕਰਦੇ ਕਹਿੰਦੇ ਹਨ ਕਿ ਜੇਠ ਮਹੀਨੇ ਦੀ ਸੜਦੀ ਲੋਅ ਵਿਚ ਪ੍ਰਭੂ ਦੇ ਗੁਣਾਂ, ਪ੍ਰਭੂ ਦੀ ਸਿਫਤਿ ਸਾਲਾਹ ਨੂੰ ਹਿਰਦੇ ਵਿਚ ਵਸਾ ਲੈਣ ਵਾਲੀ ਜਿਹੜੀ ਜੀਵ ਇਸਤ੍ਰੀ ਪ੍ਰਭੂ ਨਾਲ ਜਾਣ ਪਛਾਣ ਪਾ ਲੈਂਦੀ ਹੈ, ਉਹ ਪ੍ਰਭੂ-ਗੁਣਾਂ ਦੀ ਧਾਰਨੀ ਹੋਣ ਕਾਰਨ ਉਸ ਸ਼ਾਂਤ-ਚਿੱਤ-ਅਨੰਦ ਪ੍ਰਭੂ ਵਰਗੀ ਹੀ ਹੋ ਜਾਂਦੀ ਹੈ, ਉਸ ਦੀ ਮਿਹਰ ਦੀ ਪਾਤਰ ਬਣਦੀ ਹੈ ਅਤੇ ਉਸ ਨਾਲ ਮਿਲ ਕੇ ਇਕ ਰੂਪ ਹੋ ਜਾਂਦੀ ਹੈ ਅਤੇ ਇੰਜ ਸਦਾ ਲਈ ਵਿਕਾਰਾਂ ਦੀ ਤਪਸ਼ ਤੋਂ ਮੁਕਤ ਹੋ ਜਾਂਦੀ ਹੈ - ***(ਨਾਨਕ ਜੇਠਿ ਜਾਣੈ ਤਿਸੁ ਜੈਸੀ ਕਰਮਿ ਮਿਲੈ ਗੁਣ ਗਹਿਲੀ॥)*** ।

**ਰਾਗ ਮਾਝ ਬਾਰਹਮਾਹਾ ਮਹਲਾ ੫**

ਜੇਠ

***ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥***
***ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥***
***ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥***
***ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥***
***ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥***
***ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ॥***
***ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥***
***ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ।।***
***ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥***

***ਪੰਨਾ - 134***

ਜਿਸ ਪ੍ਰਭੂ ਦੇ ਅੱਗੇ ਸਾਰੀ ਕਾਇਨਾਤ ਝੁਕਦੀ ਹੈ, ਜਿਸ ਦਾ ਕਰਤਾ, ਭਰਤਾ, ਹਰਤਾ ਪ੍ਰਭੂ ਹੈ, ਜਿੱਸ ਅੱਗੇ ਸਾਰੇ ਜੀਵ ਸਿਰ ਨਿਵਾਂਦੇ ਹਨ, ਬਾਕੀ ਮਹੀਨਿਆਂ ਵਾਂਗ ਜੇਠ ਦੇ ਮਹੀਨੇ ਵਿਚ ਵੀ ਐਸੇ ਪ੍ਰਭੂ ਦੇ ਚਰਨਾਂ ਵਿਚ ਜੁੜਨਾ ਚਾਹੀਦਾ ਹੈ ***(ਹਰਿ ਜੇਠਿ ਜੁੜੰਦਾ ਲੋੜੀਐ ਜਿਸੁ ਅਗੈ ਸਭਿ ਨਿਵੰਨਿ॥)*** ਪ੍ਰਭੂ ਦੇ ਲੜ ਲੱਗਿਆਂ, ਸਾਰੇ ਡਰ, ਫਿਕਰ, ਅੰਦੇਸ਼ੇ, ਮੁੱਕ ਜਾਂਦੇ ਹਨ, ਜਮਾਂ ਦਾ ਡਰ ਵੀ ਨਹੀਂ ਲਗਦਾ। ਜੇ ਹਰੀ ਸੱਜਣ ਦੇ ਲੜ ਲੱਗੇ ਰਹੀਏ ਤਾਂ ਉਹ ਕਿਸੇ ਵਿਕਾਰਾਂ ਨੂੰ ਨੇੜੇ ਨਹੀਂ ਢੁੱਕਣ ਦਿੰਦਾ, ਜਮ ਆਦਿਕ ਨੂੰ ਵੀ ਆਗਿਆ ਨਹੀਂ ਦਿੰਦਾ ਕਿ ਜੀਵ ਨੂੰ ਬੰਨ੍ਹ ਕੇ ਅੱਗੇ ਤੋਰ ਲੈਣ ***(ਹਰਿ ਸਜਣ ਦਾਵਣਿ ਲਗਿਆ ਕਿਸੈ ਨ ਦੇਈ ਬੰਨਿ॥)*** ਲੋਕ ਦੁਨਿਆਵੀ ਧਨ ਦੌਲਤ ਹੀਰੇ ਮੋਤੀ ਲਾਲ ਆਦਿਕ ਇਕੱਠੇ ਕਰਨ ਲਈ ਦੌੜ ਭੱਜ ਕਰਦੇ ਸਾਰਾ ਜੀਵਨ ਲਾ ਦਿੰਦੇ ਹਨ ਪਰ ਇਸ ਧਨ ਦੇ ਚੋਰੀ ਹੋਣ ਦਾ ਸਦਾ ਹੀ ਤੌਖਲਾ ਬਣਿਆ ਰਹਿੰਦਾ ਹੈ ਪਰ ਪ੍ਰਮਾਤਮਾ ਦਾ ਨਾਮ ਧਨ ਐਸਾ ਕੀਮਤੀ ਧਨ ਹੈ, ਐਸੇ ਹੀਰੇ ਮੋਤੀ, ਲਾਲ ਹਨ ਜੋ ਚੁਰਾਏ ਨਹੀਂ ਜਾ ਸਕਦੇ। ***(ਮਾਣਕ ਮੋਤੀ ਨਾਮੁ ਪ੍ਰਭ ਉਨ ਲਗੈ ਨਾਹੀ ਸੰਨਿ॥)***

(ਬਾਕੀ ਪੰਨਾ 7 ਤੇ)

# ਸੰਪਾਦਕੀ

***ਡਾ. ਜਗਜੀਤ ਸਿੰਘ***

ਅੱਜ ਸੰਸਾਰ ਐਸੇ ਭਿਆਨਕ ਮੋੜ ਤੇ ਖੜ੍ਹਾ ਹੈ ਜਿਥੇ ਉਸ ਦੀ ਸੋਚ, ਉਸ ਦੀ ਬੁੱਧੀ ਉਸ ਦਾ ਸਾਥ ਨਹੀਂ ਦੇ ਰਹੀ। ਇਕ ਪਾਸੇ ਇਕ ਤਾਕਤਵਰ ਦੇਸ਼ ਆਪਣੇ ਕੁਝ ਗਿਣਵੇਂ ਸਾਥੀਆਂ ਸਮੇਤ ਸਾਰੇ ਸੰਸਾਰ ਤੇ ਹਾਵੀ ਹੋਣਾ ਚਾਹੁੰਦਾ ਹੈ। ਇਕ ਮਨੁੱਖ ਦੀ ਹੈਂਕੜ ਤੋੜਨ ਲਈ ਉਸ ਦੇ ਸਾਰੇ ਦੇਸ਼ ਨੂੰ ਤਬਾਹ ਕਰਨ ਤੇ ਤੁਲਿਆ ਹੋਇਆ ਹੈ, ਹਜ਼ਾਰਾ ਨਿਰਦੋਸ਼ ਜਾਨਾਂ ਤਬਾਹ ਹੋ ਰਹੀਆਂ ਹਨ, ਤਾਂ ਦੂਜੇ ਬੰਨੇ ਸਾਡੇ ਆਪਣੇ ਦੇਸ਼ ਵਿਚ ਹੀ ਕਸ਼ਮੀਰੀ ਪੰਡਤਾਂ ਨੂੰ ਗੋਲੀ ਦਾ ਨਿਸ਼ਾਨਾ ਬਣਾ ਕੇ ਜਾਂ ਤਾਂ ਖਤਮ ਹੀ ਕੀਤਾ ਜਾ ਰਿਹਾ ਹੈ ਜਾਂ ਫਿਰ ਘਰੋਂ ਬੇਘਰ। ਮਨ ਵਿਚ ਪ੍ਰਸ਼ਨ ਉਠਦਾ ਹੈ ਕਿ ਮਨੁੱਖਤਾ ਦਾ ਇੰਜ ਘਾਣ ਕਰਨ ਵਾਲਿਆਂ ਨੂੰ ਕਿਵੇਂ ਮਨੁੱਖਾ ਸ਼੍ਰੇਣੀ ਵਿਚ ਗਿਣਿਆ ਜਾ ਸਕਦਾ ਹੈ? ਅਸੀਂ ਗੁਰਬਾਣੀ ਵਿਚ ਪੜ੍ਹਦੇ ਤਾਂ ਇਹ ਹਾਂ ਕਿ ਮਨੁੱਖਾ ਜਨਮ ਬੜਾ ਦੁਰਲੱਭ ਹੈ, ਬੜੀ ਮੁਸ਼ਕਲ ਨਾਲ ਮਿਲਦਾ ਹੈ।

***ਮਾਣਸ ਜਨਮੁ ਦੁਲੰਭੁ ਗੁਰਮੁਖਿ ਪਾਇਆ॥***
***ਮਨੁ ਤਨੁ ਹੋਇ ਚੁਲੰਭੁ ਜੇ ਸਤਿਗੁਰ ਭਾਇਆ॥***
***ਪੰਨਾ – 751***

ਇਹ ਤਾਂ ਪ੍ਰਭੂ ਪ੍ਰਾਪਤੀ ਦਾ ਦੁਰਲੱਭ ਅਵਸਰ ਹੈ –

***ਭਈ ਪਰਾਪਤਿ ਮਾਨੁਖ ਦੇਹੁਰੀਆ॥***
***ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥***
***ਪੰਨਾ – 12***

ਗੁਰੂ ਮਹਾਰਾਜ ਤਾਂ ਸਾਰੀ ਮਨੁਖਤਾ ਦੇ ਰਹਿਬਰ ਹਨ। ਸਭਨਾਂ ਨੂੰ, ਸਾਰੀ ਮਨੁੱਖਤਾ ਨੂੰ ਇਕ ਪਿਆਰ ਵਿਚ ਪਰੋਣ ਲਈ 250 ਸਾਲ ਯਤਨਸ਼ੀਲ ਰਹੇ ਅਤੇ ਅਗੋਂ ਗੁਰਬਾਣੀ ਰਾਹੀਂ ਪੂਰਨੇ ਪਾ ਦਿਤੇ ਕਿ ਬਾਰ-ਬਾਰ ਯਾਦ ਕਰੋ –

***ਸਭਨਾ ਜੀਆ ਕਾ ਇਕੁ ਦਾਤਾ ਸੋ ਮੈ ਵਿਸਰਿ ਨ ਜਾਈ॥***
***ਪੰਨਾ – 2***

ਗੁਰੂ ਨਾਨਕ ਨਾਮ ਲੇਵਾ ਕ੍ਰੋੜਾਂ ਮਨੁੱਖ ਅੰਮ੍ਰਿਤ ਵੇਲੇ ਜਪੁਜੀ ਦੀ ਬਾਣੀ ਰਾਹੀਂ ਇਹ ਤੁਕਾਂ ਪੜ੍ਹਦੇ ਹਨ, ਬਾਰ ਬਾਰ ਪੜ੍ਹਦੇ ਤੇ ਸੁਣਦੇ ਹਨ –

***ਨਾ ਕੋ ਬੈਰੀ ਨਹੀ ਬਿਗਾਨਾ***
***ਸਗਲ ਸੰਗਿ ਹਮ ਕਉ ਬਨਿ ਆਈ॥ ਪੰਨਾ – 1299***

ਹਰ ਰੋਜ਼, ਹਰ ਸ਼ਹਿਰ, ਹਰ ਪ੍ਰਦੇਸ, ਹਰ ਦੇਸ਼ ਵਿਚ ਭਾਵੇਂ ਹਿੰਦੁਸਤਾਨ ਹੋਵੇ, ਭਾਵੇਂ ਪਾਕਿਸਤਾਨ, ਭਾਵੇਂ ਇੰਗਲੈਂਡ ਜਾਂ ਅਮਰੀਕਾ ਜਾਂ ਕੈਨੇਡਾ ਕੋਈ ਵੀ ਦੇਸ਼ ਹੋਵੇ, ਜਿਥੇ ਗੁਰੂ ਨਾਮ ਲੇਵਾ ਵਸਦਾ ਹੈ, ਸਭਨਾਂ ਦੇ ਭਲੇ ਲਈ ਹਰ ਰੋਜ਼ ਅਰਦਾਸ ਕਰਦਾ ਹੈ –

***ਨਾਨਕ ਨਾਮ ਚੜ੍ਹਦੀ ਕਲਾ।***
***ਤੇਰੇ ਭਾਣੇ ਸਰਬੱਤ ਕਾ ਭਲਾ।***

ਗੁਰੂ ਜੀ ਦਾ ਧਰਮ ਵੀ ਸਰਬ ਮਨੁੱਖਤਾ ਲਈ, ਸੱਚ ਦਾ, ਨਾਮ ਦਾ ਧਰਮ ਹੈ ਜੋ ਸਭ ਤੋਂ ਸ੍ਰੇਸ਼ਠ ਤੇ ਉਤਮ ਧਰਮ ਹੈ –

***ਸਗਲ ਧਰਮ ਮਹਿ ਸ੍ਰੇਸਟ ਧਰਮੁ॥***
***ਹਰਿ ਕੋ ਨਾਮੁ ਜਪਿ ਨਿਰਮਲ ਕਰਮੁ।। ਪੰਨਾ – 266***

ਪ੍ਰਮਾਤਮਾ ਦਾ ਨਾਮ ਜਪੁ ਸਿਮਰਨ, ਯਾਦ, ਸਭ ਤੋਂ ਸ੍ਰੇਸ਼ਠ ਧਰਮ ਤੇ ਕਰਮ ਹੈ। ਜਿਸ ਮਨੁੱਖ ਵਿਚ ਪ੍ਰਮਾਤਮਾ ਦੀ ਯਾਦ ਹੈ, ਉਸ ਨੂੰ ਇਹ ਅਹਿਸਾਸ ਵੀ ਹੁੰਦਾ ਹੈ –

***ਏਕੁ ਪਿਤਾ ਏਕਸ ਕੇ ਹਮ ਬਾਰਿਕ ਤੂ ਮੇਰਾ ਗੁਰਹਾਈ॥***
***ਪੰਨਾ – 611***

ਰੱਬ ਨੂੰ ਭਾਵੇਂ ਕਿਸੇ ਨਾਮ ਨਾਲ ਯਾਦ ਕਰੋ, ਰਾਮ ਕਹੋ, ਹਰੀ ਕਹੋ, ਅਲਾਹ ਕਹੋ, ਗਾਡ ਕਹੋ, ਭਾਵ ਤਾਂ ਇਕ ਹੀ ਹੈ। ਸਾਰੀ ਮਨੁੱਖਤਾ ਉਸ ਦੀ ਪੈਦਾ ਕੀਤੀ ਹੋਈ ਹੈ, ਸਾਰੇ ਮਨੁੱਖ ਉਸਦੇ ਪੁੱਤਰ ਧੀਆਂ ਹਨ ਅਤੇ ਆਪਸ ਵਿਚ ਭੈਣ ਭਰਾ ਹਨ। ਫਿਰ ਆਪਸ ਵਿਚ ਵੈਰ ਕਿਉਂ? ਆਪਸ ਵਿਚ ਨਫਰਤ, ਈਰਖਾ, ਦੁਸ਼ਮਣੀ ਕਿਉਂ? ਇੰਜ ਜਾਪਦਾ ਹੈ ਕਿ ਜਦੋਂ ਮਨੁੱਖ ਅੰਦਰ ਵਸਦੇ ਰੱਬ ਨੂੰ ਭੁੱਲ ਜਾਂਦਾ ਹੈ, ਉਸ ਨੂੰ ਵਿਸਾਰ ਦਿੰਦਾ ਹੈ ਤਾਂ ਉਸ ਦੇ ਅੰਦਰ ਵਸਦੀਆਂ ਸ਼ੈਤਾਨ-ਭਾਵਨਾਵਾਂ ਪ੍ਰਬਲ ਹੋ ਜਾਂਦੀਆਂ ਹਨ ਤੇ ਉਹ ਵੈਰ, ਵਿਰੋਧ, ਈਰਖਾ, ਮਾਰ ਧਾੜ, ਤਬਾਹੀ, ਬਰਬਾਦੀ ਦੇ ਰਸਤੇ ਤੁਰ ਪੈਂਦਾ ਹੈ। ਸ਼ਾਇਦ ਕਈ ਜਨਮ ਐਸੀ ਅਵਸਥਾ ਵਿਚ ਵਿਚਰਦਾ ਮਨੁੱਖ ਸ਼ੈਤਾਨੀਅਤ ਦੇ ਵਸ ਹੋ ਕੇ ਹੀ ਮਨੁੱਖਤਾ ਦੀ ਬਰਬਾਦੀ ਲਈ ਸੋਚਦਾ ਹੈ –

***ਬੈਰ ਬਿਰੋਧ ਕਾਮ ਕ੍ਰੋਧ ਮੋਹ॥***
***ਝੂਠ ਬਿਕਾਰ ਮਹਾ ਲੋਭ ਧ੍ਰੋਹ॥***
***ਇਆਹੂ ਜੁਗਤਿ ਬਿਹਾਨੇ ਕਈ ਜਨਮ॥***
***ਨਾਨਕ ਰਾਖਿ ਲੇਹੁ ਆਪਨ ਕਰਿ ਕਰਮ।। ਪੰਨਾ-268***

ਕੇਵਲ ਸਰੀਰਕ ਲੋੜਾਂ ਦੀ ਪੂਰਤੀ ਕਰਨ ਵਾਲਾ ਮਨੁੱਖ ਰੱਬ ਤੋਂ ਟੁੱਟਿਆ ਹੁੰਦਾ ਹੈ। ਉਸ ਦੀ ਤ੍ਰਿਸ਼ਨਾ ਅਤੇ ਲੋਭ ਦੀ ਹਵੱਸ਼ ਕਦੇ ਪੂਰੀ ਨਹੀਂ ਹੁੰਦੀ, ਨਾ ਖਾਣ ਦੀ, ਨਾ ਪਹਿਨਣ ਦੀ, ਨਾ ਮਾਇਆ ਇਕੱਠੀ ਕਰਨ ਦੀ, ਨਾ ਤਾਕਤ ਦੀ – ਹੋਰ ਹੋਰ ਅਤੇ ਹੋਰ। ਇਸ ਹਵੱਸ਼ ਵਿਚ ਉਹ ਹਰ ਤਰ੍ਹਾਂ ਦੇ ਕੁਕਰਮ ਕਰਨ ਲਈ ਵੀ ਤਿਆਰ ਹੋ ਜਾਂਦਾ ਹੈ। ਐਸੀ ਹਵਸ਼ ਅਧੀਨ ਹੀ ਵੱਡੇ ਸ਼ਾਸ਼ਕ ਸਾਰੇ ਸੰਸਾਰ ਨੂੰ ਅਧੀਨ ਕਰਨਾ ਲੋਚਦੇ ਹਨ ਤੇ ਜੇ ਕੋਈ ਈਨ ਨਹੀਂ ਮੰਨਦਾ ਤਾਂ ਉਸ ਦੇਸ਼ ਨੂੰ ਖਤਰਨਾਕ ਬੰਬ ਵਰਸਾ ਕੇ ਤਬਾਹ ਕਰਨ ਲਈ ਤਿਆਰ ਹਨ। ਸੰਸਾਰ ਭਰ ਵਿਚ ਦੇਸ਼ਾਂ ਦੇ ਸ਼ਾਸ਼ਕ ਸਾਰੀ ਤਾਕਤ ਹਥਿਆਣ ਵਿਚ ਹਰ ਤਰ੍ਹਾਂ ਦੇ ਹੱਥਕੰਡੇ ਵਰਤਦੇ ਹਨ ਤੇ ਇਕ ਵਾਰੀ ਤਾਕਤ ਹੱਥ ਆ ਜਾਵੇ, ਤਾਂ ਛੱਡਣ ਲਈ ਤਿਆਰ ਨਹੀਂ। ਇਸ ਸਾਰੀ

ਖਿੱਚੋਤਾਣ ਵਿਚ ਮਨੁੱਖਤਾ ਪਿਸ ਰਹੀ ਹੈ। ਇਸ ਲਈ ਲੋੜ ਹੈ ਕਿ ਮਨੁੱਖ ਨੂੰ ਪਿਆਰ ਦਾ ਸੰਦੇਸ਼ ਦਿਤਾ ਜਾਵੇ, ਉਸ ਅੰਦਰ ਵਸਦੇ ਰੱਬ ਦੀ ਹੋਂਦ ਦਾ ਗਿਆਨ ਦਿਤਾ ਜਾਵੇ, ਸਰਬ ਮਨੁੱਖਤਾ ਦੇ ਪਿਆਰ ਭਰੇ ਭਾਈਚਾਰੇ ਬਾਰੇ ਜਾਣੂ ਕਰਵਾਇਆ ਜਾਵੇ, ਇਹ ਦੱਸਿਆ ਜਾਵੇ –

***ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥***
***ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥***
***ਪੰਨਾ – 1349***

'ਆਤਮ ਮਾਰਗ' ਇਸ ਆਸ਼ੇ ਨੂੰ ਲੈ ਕੇ ਪਿਛਲੇ ਅੱਠ ਸਾਲਾਂ ਤੋਂ ਯਤਨਸ਼ੀਲ ਹੈ। ਮਹਾਂਪੁਰਸ਼ਾਂ ਨੇ ਸਾਰਾ ਜੀਵਨ ਸਰਬ ਮਨੁੱਖਤਾ ਨੂੰ ਰੱਬ ਨਾਲ ਜੋੜਿਆ ਹੈ, ਪਿਆਰ ਵਿਚ ਮਿਲਵਰਤਣ ਵਿਚ ਵਿਚਰਨ ਦੇ ਉਪਦੇਸ਼ ਦਿਤੇ ਹਨ। 'ਮਾਨਸ ਕੀ ਜਾਤ ਸਭੈ ਏਕੋ ਪਹਿਨਚਾਨਬੋ' ਦਾ ਪ੍ਰਚਾਰ ਕੀਤਾ ਹੈ। ਮਨ ਮੰਦਰ ਵਿਚ ਵਸਦੇ ਰੱਬ ਦੀ ਪਹਿਚਾਣ ਕਰਵਾਈ ਹੈ।

ਗੁਰੂ ਮਹਾਰਾਜ ਨੇ ਜੀਵਨ ਰਾਹੀਂ ਅਤੇ ਗੁਰਬਾਣੀ ਰਾਹੀਂ ਸਾਰੀ ਮਨੁੱਖਤਾ ਨੂੰ ਸੁਖ, ਸ਼ਾਂਤੀ, ਸਹਿਜ, ਵਿਗਾਸ ਵਿਚ ਵਿਚਰਨ ਦੀ ਜਾਚ ਸਿਖਾਈ ਹੈ। ਅੱਜ ਦੁਰਾਹੇ ਤੇ ਖੜ੍ਹੀ ਮਨੁੱਖਤਾ ਨੂੰ ਐਸੇ ਪਿਆਰ ਸੰਦੇਸ਼ ਦੀ ਬਹੁਤ ਲੋੜ ਹੈ। ਹਰੇਕ 'ਆਤਮ ਮਾਰਗ' ਦੇ ਪਾਠਕ ਵਿਚ ਇਸ ਨੂੰ ਪ੍ਰਚਾਰਨ ਤੇ ਪ੍ਰਸਾਰਨ ਦੀ ਭਾਵਨਾ ਹੋਣੀ ਚਾਹੀਦੀ ਹੈ। ਵਿਸ਼ਵ ਗੁਰਮਤਿ ਰੂਹਾਨੀ ਮਿਸ਼ਨ ਅਤੇ ਇਸ ਦੇ ਸੇਵਕ ਐਸੀ ਭਾਵਨਾ ਅਧੀਨ ਹੀ ਦੇਸ ਪ੍ਰਦੇਸ ਵਿਚ ਕਿਰਿਆਸ਼ੀਲ ਹਨ। ਲੋਕ ਭਲਾਈ ਦੇ ਜੋ ਕਾਰਜ ਮਹਾਂਪੁਰਸ਼ ਪ੍ਰਾਰੰਭ ਕਰ ਗਏ ਸੀ, ਉਨ੍ਹਾਂ ਦੇ ਆਦੇਸ਼ਾਂ ਅਨੁਸਾਰ ਸਭਨਾਂ ਦੇ ਸਹਿਯੋਗ ਨਾਲ ਅਤੇ ਪੂਰੇ ਉਤਸ਼ਾਹ ਨਾਲ ਸੰਪੰਨ ਹੋ ਰਹੇ ਹਨ। ਆਓ ਮਿਲ ਕੇ ਹੰਭਲਾ ਮਾਰੀਏ, ਪਿਆਰ ਸੁਹਿਰਦਤਾ, ਸੇਵਾ, ਸਿਮਰਨ ਦੀ ਉਦਾਹਰਣ ਬਣ ਕੇ ਦਿਸ਼ਾਹੀਣ ਦੁਰਾਹੇ ਖੜ੍ਹੀ ਮਨੁੱਖਤਾ ਨੂੰ ਗੁਰੂ ਉਪਦੇਸ਼ਾਂ ਦੀ ਸੇਧ ਦੇਣ ਦਾ ਉਪਰਾਲਾ ਕਰੀਏ। ਗੁਰੂ ਜੀ ਸਦਾ ਅੰਗ ਸੰਗ ਹਨ, ਅਵੱਸ਼ ਸਾਡੀ ਸਹਾਇਤਾ ਕਰਨਗੇ।

***ਗੁਰੁ ਮੇਰੈ ਸੰਗਿ ਸਦਾ ਹੈ ਨਾਲੇ॥***
***ਸਿਮਰਿ ਸਿਮਰਿ ਤਿਸੁ ਸਦਾ ਸਮਾਲੇ॥ ਪੰਨਾ – 394***

ਆਓ! ਇਸ ਭਿਆਨਕ ਸਮੇਂ ਵਿਚ ਗੁਰੂ ਮਹਾਰਾਜ ਦੀ ਬਖਸ਼ਿਸ਼ ਕੀਤੀ ਇਸ ਅਰਦਾਸ ਵਿਚ ਨਿਤ ਜੁੜੀਏ–

***ਜਗਤੁ ਜਲੰਦਾ ਰਖਿ ਲੈ ਆਪਣੀ ਕਿਰਪਾ ਧਾਰਿ॥***
***ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ॥***
***ਪੰਨਾ – 853***



(ਪੰਨਾ 5 ਦੀ ਬਾਕੀ)

ਪ੍ਰਮਾਤਮਾ ਦੇ ਸੰਸਾਰ ਵਿਚ ਜਿਤਨੇ ਵੀ ਕੌਤਕ ਹੋ ਰਹੇ ਹਨ, ਨਾਮ ਰਸ ਵਿਚ ਵਿਚਰਨ ਵਾਲਿਆਂ ਨੂੰ ਉਹ ਸਾਰੇ ਹੀ ਚੰਗੇ ਲਗਦੇ ਹਨ, ਉਨ੍ਹਾਂ ਦੇ ਮਨ ਨੂੰ ਪਿਆਰੇ ਲਗਦੇ ਹਨ ਅਤੇ ਉਨ੍ਹਾਂ ਨੂੰ ਪ੍ਰਭੂ ਵਲੋਂ ਐਸੀ ਸੋਝੀ ਪ੍ਰਾਪਤ ਹੋ ਜਾਂਦੀ ਹੈ ਕਿ ਪ੍ਰਭੂ ਦੇ ਪੈਦਾ ਕੀਤੇ ਹੋਏ ਜੀਵ ਉਸ ਦੇ ਹੁਕਮ ਦੀ ਖੇਡ ਵਿਚ ਵਿਚਰ ਰਹੇ ਹਨ, ਉਹ ਓਹੀ ਕੁਝ ਕਰਦੇ ਹਨ ਜੋ ਉਸ ਨੂੰ ਚੰਗਾ ਲਗਦਾ ਹੈ, ਉਸ ਨੂੰ ਭਾਉਂਦਾ ਹੈ, ਉਸ ਦੇ ਹੁਕਮ ਅਨੁਸਾਰ ਹੀ ਜੀਵ ਕਿਰਿਆਸ਼ੀਲ ਹੁੰਦੇ ਹਨ। ***(ਰੰਗ ਸਭੇ ਨਾਰਾਇਣੈ ਜੇਤੇ ਮਨਿ ਭਾਵੰਨਿ॥ ਜੋ ਹਰਿ ਲੋੜੇ ਸੋ ਕਰੇ ਸੋਈ ਜੀਅ ਕਰੰਨਿ॥)*** ਇਸ ਤਰ੍ਹਾਂ ਜਿਹੜੇ ਜੀਵ ਉਸ ਦੀ ਸਿਫਤਿ–ਸਾਲਾਹ ਵਿਚ ਜੁੜ ਜਾਂਦੇ ਹਨ, ਜਿਨ੍ਹਾਂ ਨੂੰ ਨਾਮ ਧਨ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਨ੍ਹਾਂ ਨੂੰ ਪ੍ਰਭੂ ਆਪਣਾ ਬਣਾ ਲੈਂਦਾ ਹੈ, ਉਨ੍ਹਾਂ ਨੂੰ ਜਗਤ ਵਿਚ ਵੀ ਸ਼ਾਬਾਸ਼ ਮਿਲਦੀ ਹੈ, ਆਦਰ ਤੇ ਮਾਣ ਮਿਲਦਾ ਹੈ ***(ਜੋ ਪ੍ਰਭਿ ਕੀਤੇ ਆਪਣੇ ਸੇਈ ਕਹੀਅਹਿ ਧੰਨਿ)*** ਪਰ ਪ੍ਰਮਾਤਮਾ ਜੀਵਾਂ ਦੇ ਉਦਮ ਨਾਲ ਨਹੀਂ ਮਿਲਦਾ, ਆਪਣੇ ਉਦਮ ਦੀ ਹੰਗਤਾ, ਮਿਲਾਪ ਵਿਚ ਵੱਡਾ ਵਿਘਨ ਹੈ। ਜੇ ਜੀਵ ਕੇਵਲ ਆਪਣੇ ਉਦਮ ਨਾਲ ਪ੍ਰਭੂ ਨੂੰ ਮਿਲ ਸਕਦੇ ਹੁੰਦੇ ਤਾਂ ਉਸ ਤੋਂ ਵਿਛੜ ਕੇ ਦੁਖੀ ਕਿਉਂ ਹੁੰਦੇ? ***(ਆਪਣ ਲੀਆ ਜੇ ਮਿਲੈ ਵਿਛੁੜਿ ਕਿਉ ਰੋਵੰਨਿ॥)*** ਇਹ ਤਾਂ ਉਸ ਦੀ ਦਾਤ ਹੈ –

***ਦਾਤੀ ਸਾਹਿਬ ਸੰਦੀਆ ਕਿਆ ਚਲੈ ਤਿਸੁ ਨਾਲਿ॥***
***ਇਕਿ ਜਾਗੰਦੇ ਨਾ ਲਹਨਿ ਇਕਨਾ ਸੁਤਿਆ ਦੇਇ ਉਠਾਲਿ॥***
***ਪੰਨਾ – 1385***

ਮਿਲਾਪ ਦੀ ਦਾਤਿ ਗੁਰੂ ਦੀ ਬਖਸ਼ਿਸ਼ ਹੈ। ਪ੍ਰਭੂ ਦੇ ਮਿਲਾਪ ਦਾ ਅਨੰਦ ਉਹ ਜੀਵ ਮਾਣਦੇ ਹਨ ਜਿਨ੍ਹਾਂ ਨੂੰ ਗੁਰੂ ਦਾ ਸਾਥ ਮਿਲ ਜਾਵੇ, ਸਾਧੂ ਦੀ ਸੰਗਤ ਪ੍ਰਾਪਤ ਹੋ ਜਾਵੇ ***(ਸਾਧੂ ਸੰਗੁ ਪਰਾਪਤੇ ਨਾਨਕ ਰੰਗ ਮਾਣੰਨਿ।।)*** ਪਰ ਇਹ ਦਾਤ ਭਾਗਾਂ ਨਾਲ ਮਿਲਦੀ ਹੈ। ਜਿਨ੍ਹਾਂ ਦੇ ਭਾਗ ਜਾਗਦੇ ਹਨ, ਉਨ੍ਹਾਂ ਨੂੰ ਹੀ ਜੇਠ ਦਾ ਮਹੀਨਾ ਸੁਹਾਵਣਾ ਲਗਦਾ ਹੈ ਅਤੇ ਉਨ੍ਹਾਂ ਨੂੰ ਪ੍ਰਭੂ ਮਿਲਾਪ ਬਖਸ਼ਿਸ ਹੁੰਦਾ ਹੈ। ***(ਹਰਿ ਜੇਠੁ ਰੰਗੀਲਾ ਤਿਸੁ ਧਣੀ ਜਿਸ ਕੈ ਭਾਗੁ ਮਥੰਨਿ॥)*** ਚੰਗੇ ਭਾਗ ਸਾਡੇ ਪੂਰਬਲੇ ਕਰਮ ਹਨ, ਸਾਡੇ ਸੰਸਕਾਰ ਹਨ ਜੋ ਸਾਨੂੰ ਚੰਗੇ ਮੰਦੇ ਵਲ ਪ੍ਰੇਰਤ ਕਰਦੇ ਹਨ। ਚੰਗੇ ਸੰਸਕਾਰਾਂ ਕਾਰਨ, ਉਤਮ ਭਾਗਾਂ ਕਾਰਨ ਸਾਧ ਸੰਗ ਪ੍ਰਾਪਤ ਹੁੰਦਾ ਹੈ, ਗੁਰੂ ਦਾ ਮਿਲਾਪ ਹੁੰਦਾ ਹੈ, ਜਿਸ ਦੀ ਮਿਹਰ ਨਾਲ ਪ੍ਰਭੂ ਮਿਲਾਪ ਬਖਸ਼ਿਸ਼ ਹੁੰਦਾ ਹੈ –

***ਪੂਰਬ ਕਰਮ ਅੰਕੁਰ ਜਬ ਪ੍ਰਗਟੇ***
***ਭੇਟਿਓ ਪੁਰਖੁ ਰਸਿਕ ਬੈਰਾਗੀ॥***
***ਮਿਟਿਓ ਅੰਧੇਰੁ ਮਿਲਤ ਹਰਿ ਨਾਨਕ***
***ਜਨਮ ਜਨਮ ਕੀ ਸੋਈ ਜਾਗੀ॥ ਪੰਨਾ – 204***



# ਚਉਥੈ ਪਹਰਿ ਸਬਾਹ ਕੈ

## ਸੁਰਤਿਆ ਉਪਜੈ ਚਾਉ

### (ਅੰਮ੍ਰਿਤ ਵੇਲੇ ਆਸਾ ਜੀ ਦੀ ਵਾਰ ਦੀ ਸਮਾਪਤੀ ਉਪਰੰਤ ਕੀਤੇ ਬਚਨ)

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ।***

ਸਾਧਸੰਗਤ ਜੀ!

***ਵਾਹਿਗੁਰੂ ਜੀ ਕਾ ਖਾਲਸਾ॥***
***ਵਾਹਿਗੁਰੂ ਜੀ ਕੀ ਫਤਹਿ॥***

ਗੁਰੂ ਮਹਾਰਾਜ ਜੀ ਦਾ ਜੋ ਫੁਰਮਾਨ ਹੋਇਆ ਹੈ ਅੱਜ, ਬਹੁਤ ਸਾਦੇ ਅੱਖਰਾਂ ਵਿਚ ਹੈ, ਸਾਰਿਆਂ ਨੇ ਸਮਝਣ ਦਾ ਯਤਨ ਕੀਤਾ ਹੈ। ਜੋ ਇਸ ਦੇ ਵਿਚ ਭਾਵ ਹੈ ਉਹ ਤਿੰਨ ਪੱਖ ਮਹਾਰਾਜ ਜੀ ਨੇ ਇਸ ਦੇ ਵਿਚ ਦੱਸੇ ਨੇ - ਇਕ ਤਾਂ ਨਾਮ ਤੋਂ ਵਿਹੂਣਾ, ਇਕ ਨਾਮ ਦੀ ਪ੍ਰਾਪਤੀ, ਉਹ ਨਾਮ ਕਿੱਥੇ ਹੈ ਤੇ ਉਸ ਦੇ ਪ੍ਰਾਪਤ ਹੋਣ ਦੇ ਨਾਲ ਕੀ ਹੁੰਦਾ ਹੈ। ਸੋ ਆਪ ਨੇ ਫੁਰਮਾਨ ਕੀਤਾ ਹੈ ਕਿ -

***ਜਿਨ ਹਰਿ ਹਿਰਦੈ ਨਾਮੁ ਨ ਵਸਿਓ ਤਿਨ ਸਭਿ ਕਾਰਜ ਫੀਕ॥***
***ਪੰਨਾ - 1336***

ਬਹੁਤ ਸਖ਼ਤ ਅੱਖਰਾਂ ਦੇ ਨਾਲ ਸਾਨੂੰ ਤਾੜਨਾ ਕੀਤੀ ਹੈ ਕਿ ਜੇ ਹਿਰਦੇ ਵਿਚ ਨਾਮ ਨਹੀਂ ਵਸਿਆ ਪਿਆਰਿਆ! ਤਾਂ ਵਾਹਿਗੁਰੂ ਐਸਾ ਕਰਦਾ ਕਿ ਤੇਰੀ ਜੋ ਮਾਂ ਹੈ ਉਸ ਦੇ ਵਿਚ ਬਾਂਝਪੁਣਾ ਲਿਆ ਦਿੰਦਾ ਤੇ ਤੇਰਾ ਜਨਮ ਨਹੀਂ ਹੋਣਾ ਚਾਹੀਦਾ ਸੀ ਕਿਉਂਕਿ ਤੂੰ ਕਿਸੇ ਵੀ ਕੰਮ ਦਾ ਨਹੀਂ ਹੈਂ, ਪਸ਼ੂ ਜੋ ਹਨ ਉਹ ਤੇਰੇ ਨਾਲੋਂ ਚੰਗੇ ਨੇ, ਘਾਹ ਖਾਂਦੇ ਨੇ ਤੇ ਦੁੱਧ ਵਰਗੀ ਅਮੋਲ ਵਸਤੂ ਸਾਡੇ ਹਵਾਲੇ ਕਰਦੇ ਨੇ। ਮਰ ਜਾਂਦੇ ਨੇ ਚਮੜਾ ਕੰਮ ਆਉਂਦਾ ਹੈ, ਹੱਡੀਆਂ ਕੰਮ ਆਉਂਦੀਆਂ ਨੇ। ਤੇਰੀ ਸੇਵਾ ਕਰਦੇ ਨੇ, ਹਲ ਖਿਚਦੇ ਨੇ, ਸਮਾਨ ਢੋਂਦੇ ਨੇ, ਸਵਾਰੀਆਂ ਦਾ ਕੰਮ ਦਿੰਦੇ ਨੇ, ਯੁੱਧਾਂ-ਜੰਗਾਂ ਦੇ ਵਿਚ ਤੈਨੂੰ ਪਿੱਠਾਂ ਤੇ ਬਿਠਾ ਕੇ ਲਈ ਫਿਰਦੇ ਨੇ। ਉਨ੍ਹਾਂ ਦੀ ਆਪਣੀ ਸੇਵਾ ਹੈ, ਉਹ ਐਸਾ ਕੋਈ ਕਰਮ ਨਹੀਂ ਕਰਦੇ ਜਿਹੜਾ ਹਾਨੀਕਾਰਕ ਹੋਵੇ। ਕੁਦਰਤ ਦੇ ਅਸੂਲਾਂ ਵਿਚ ਪ੍ਰਾਕ੍ਰਿਤੀ ਦੇ ਹਿਸਾਬ ਨਾਲ ਉਹ ਜੀਵਨ ਜੀਅ ਸਕਦੇ ਨੇ, ਤੂੰ ਇਸ ਦੇ ਉਲਟ ਜੋ ਹੁਕਮ ਚਲ ਰਿਹਾ ਹੈ ਉਸ ਨੂੰ ਭੰਨਣ ਦਾ ਯਤਨ ਕਰਦਾ ਹੈਂ, ਬੇਮੁੱਖ ਹੋਣ ਦਾ ਯਤਨ ਕਰਦਾ ਹੈਂ। ਸੋ ਇਸ ਕਰਕੇ ਤੇਰੇ ਜੀਵਨ ਦਾ ਕੋਈ ਮਨੋਰਥ ਨਹੀਂ ਸੀ ਸਿਵਾਏ ਏਸ ਦੇ ਕਿ ਧਰਤੀ ਦੇ ਉਤੇ ਭਾਰ ਬਣ ਜਾਂਦਾ, ਇਸ ਦੇ ਅੰਦਰ ਦੁੱਖ ਪੈਦਾ ਕਰਦਾ, ਨਫਰਤ ਪੈਦਾ ਕਰਦਾ, ਵੈਰ ਵਿਰੋਧ ਪੈਦਾ ਕਰਦਾ, ਹੋਰ ਕੋਈ ਤੇਰਾ ਮਨੋਰਥ ਸੰਸਾਰ ਤੇ ਆਉਣ ਦਾ ਨਹੀਂ ਹੈ। ਸੋ ਇਸ ਕਰਕੇ ਪ੍ਰਭੂ ਐਸਾ ਕਰ ਦਿੰਦਾ ਕਿ ਨਾਮ ਤੋਂ ਵਿਹੂਣਾ ਜੋ ਪੁਰਸ਼ ਹੈ ਉਸ ਦੀ ਮਾਤਾ ਦੀ ਜੋ ਜਨਨ ਸ਼ਕਤੀ ਹੈ ਉਹ ਬੰਦ ਕਰ ਦਿੰਦਾ। ਫੇਰ ਜੇ ਆ ਹੀ ਗਿਆ ਤੂੰ ਸੰਸਾਰ ਦੇ ਅੰਦਰ ਤੇ ਤੇਰੀ ਦੇਹ ਨਾਮ ਤੋਂ ਬਗੈਰ ਸੁੰਨੀ ਫਿਰਦੀ ਹੈ ਤੇ ਜਗਤ ਦੇ ਅੰਦਰ ਤੂੰ ਦੁੱਖ ਪੈਦਾ ਕਰ ਰਿਹਾ ਹੈਂ। ਸੋ ਇਹ ਵਿਚਾਰ ਵਾਲੀ ਬਾਤ ਹੈ ਕਿ -

***ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥***
***ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328***

ਮਹਾਰਾਜ ਜੀ ਕਹਿੰਦੇ ਜਿਹੜੀ ਕੁਲ ਦੇ ਵਿਚ ਪੁੱਤ ਗਿਆਨ ਦੀ ਵਿਚਾਰ ਕਰਨ ਵਾਲਾ ਨਹੀਂ ਪੈਦਾ ਹੋਇਆ ਉਸ ਦਾ ਜੇ ਪਿਤਾ ਚੜ੍ਹਾਈ ਕਰ ਜਾਂਦਾ - ਵਿਆਹ ਹੁੰਦੀ ਸਾਰ, ਤਾਂ ਬਹੁਤ ਵਧੀਆ ਹੁੰਦਾ ਪਰ ਜੇ ਤੂੰ ਸੰਸਾਰ ਤੇ ਆ ਹੀ ਗਿਆ ਹੁਣ -

***ਜਿਹ ਨਰ ਰਾਮ ਭਗਤਿ ਨਹਿ ਸਾਧੀ॥***
***ਜਨਮਤ ਕਸ ਨ ਮੁਓ ਅਪਰਾਧੀ॥ ਪੰਨਾ - 328***

ਇਹ ਜੀਵਨ ਅਪਰਾਧੀ ਹੈ ਜੋ ਰੱਬ ਨੂੰ ਭੁੱਲਦਾ ਹੈ। ਬਹੁਤ ਕੋਈ ਵੱਡਾ ਭਾਵ ਹੈ ਇਸ ਦੇ ਵਿਚ ਜਿੱਥੇ ਤਕ ਸਾਡੀ ਸੁਰਤੀ ਬਿਰਤੀ ਪਹੁੰਚਣ ਦਾ ਯਤਨ ਨਹੀਂ ਕਰਦੀ ਤੇ ਨਾ ਹੀ ਪਹੁੰਚ ਸਕੀ ਹੈ। ਜਿਸ ਥਾਂ ਤੋਂ ਗੁਰੂ ਮਹਾਰਾਜ ਜੀ ਇਹ ਬਚਨ ਕਰ ਰਹੇ ਨੇ ਉਹ ਕਿੱਡਾ ਉਚਾ ਥਾਂ ਹੋਏਗਾ, ਕਿੰਨੀਆਂ ਉਚੀਆਂ ਪ੍ਰਾਪਤੀਆਂ ਹੋਣਗੀਆਂ, ਕਿੰਨਾਂ ਮਹਾਨ ਸਰੂਪ ਹੋਏਗਾ ਜਿਥੋਂ ਤਾੜਨਾ ਕੀਤੀ ਜਾਂਦੀ ਹੈ ਕਿ ਕਿਉਂ ਸੰਸਾਰ ਤੇ ਆਇਆ ਹੈਂ -

***ਜਿਨੀ ਐਸਾ ਹਰਿ ਨਾਮੁ ਨ ਚੇਤਿਓ***
***ਸੇ ਕਾਹੇ ਜਗਿ ਆਏ ਰਾਮ ਰਾਜੇ॥***
***ਇਹੁ ਮਾਣਸ ਜਨਮੁ ਦੁਲੰਭੁ ਹੈ***
***ਨਾਮ ਬਿਨਾ ਬਿਰਥਾ ਸਭੁ ਜਾਏ॥ ਪੰਨਾ - 450***

ਇਹ ਬਿਰਥਾ ਚਲਿਆ ਜਾਂਦਾ ਹੈ। ਇਸ ਦੇ ਮੁਕਾਬਲੇ ਤੇ ਅਸੀਂ ਦੁਨੀਆਂ ਦੇ ਵਿਚ ਦੇਖਦੇ ਹਾਂ ਕਿ ਇਥੇ ਵੱਡੇ ਵੱਡੇ ਸਾਇੰਸਦਾਨ ਨੇ, ਵੱਡੇ ਵੱਡੇ ਡਾਕਟਰ ਨੇ, ਵੱਡੇ ਵੱਡੇ ਇੰਜੀਨੀਅਰ ਨੇ, ਵੱਡੇ ਵੱਡੇ ਪ੍ਰੋਫੈਸਰ ਨੇ, ਵੱਡੇ ਵੱਡੇ ਸਾਹਿਤਕਾਰ ਤੇ ਲਿਖਾਰੀ ਨੇ, ਬਹੁਤ ਉਚੀਆਂ ਗੱਲਾਂ ਕਰਨ ਵਾਲੇ ਨੇ, ਵੱਡੇ ਪ੍ਰਬੰਧਕ ਨੇ, ਮਨੋਵਿਗਿਆਨੀ ਨੇ, ਹੋਰ ਵੀ ਬੇਅੰਤ ਨੇ। ਇਨ੍ਹਾਂ ਸਾਰਿਆਂ ਨੂੰ ਗੁਰੂ ਸਾਹਿਬ ਨੇ ਕਿਉਂ ਮਹੱਤਤਾ ਨਹੀਂ ਦਿਤੀ? ਅਸੀਂ ਤਾਂ ਇਨ੍ਹਾਂ ਦੀ ਮਹੱਤਤਾ ਅਸਮਾਨਾਂ ਤੱਕ ਲੈ ਕੇ ਜਾਂਦੇ ਹਾਂ, ਉਚਾ ਗਿਣਦੇ ਹਾਂ। ਸਾਡੇ ਅਖਬਾਰ ਉਨ੍ਹਾਂ ਦੇ ਗੁਣ ਗਾਉਂਦੇ ਨਹੀਂ ਥਕਦੇ, ਅਸੀਂ ਨਹੀਂ ਥਕਦੇ ਤੇ ਸਾਡੀ ਰੁਚੀ ਇਹ ਹੈ ਕਿ ਜੈਸਾ ਜੀਵਨ ਇਨ੍ਹਾਂ ਦਾ ਹੈ ਐਸਾ ਹੀ ਸਾਡਾ ਹੋਣਾ ਚਾਹੀਦਾ ਹੈ। ਉਨ੍ਹਾਂ ਦੀ ਅਸੀਂ

ਰੀਸ ਕਰਦੇ ਹਾਂ ਪਰ ਗੁਰੂ ਮਹਾਰਾਜ ਜੀ ਕਿਉਂ ਨਹੀਂ ਏਸ ਚੀਜ਼ ਨੂੰ ਪਸੰਦ ਕਰਦੇ? ਇਹ ਵਿਚਾਰਾਂ ਨੇ ਜਿਹੜੀਆਂ ਆਦਮੀ ਨੂੰ ਸੋਚਣੀਆਂ ਚਾਹੀਦੀਆਂ ਨੇ, ਇਕੱਲੇ ਬੈਠ ਕੇ ਸੋਚਣਾ ਚਾਹੀਦਾ ਹੈ ਕਿ ਕੋਈ ਇਸ਼ਾਰਾ ਕਰਦੇ ਨੇ, ਬਹੁਤ ਉਚੀ ਅਵਸਥਾ ਦਾ ਇਸ਼ਾਰਾ ਕਰਦੇ ਨੇ ਜੋ ਸਾਡੀ ਸੋਝੀ ਤੋਂ ਕਿਤੇ ਦੂਰ-ਦਰਾਜ਼ ਹੈ ਜਿਸ ਦੀ ਵਿਆਖਿਆ ਲਈ ਅੱਖਰ ਨਹੀਂ ਹਨ। ਫੇਰ ਇਹ ਵੀ ਦਸਦੇ ਨੇ ਕਿ ਹੇ ਜੀਵ! ਤੂੰ ਕਰਮਾਂ ਦੇ ਅਧੀਨ ਚੱਲ ਰਿਹਾ ਹੈਂ, ਕਿਰਤ ਦੇ ਅਧੀਨ ਤੇਰਾ ਜਨਮ ਹੈ, ਤੂੰ ਬੀਜਦਾ ਤੁਰਿਆ ਜਾਂਦਾ ਹੈਂ, ਬੀਜਣ ਬਦਲੇ ਤੈਨੂੰ ਇਕ ਸੱਚੀ ਦਰਗਾਹ ਵਿਚ ਹਰ ਵਾਰੀ ਜਾਣਾ ਪੈਂਦਾ ਹੈ। ਪ੍ਰਕ੍ਰਿਤੀ ਦੇ ਅੰਦਰ ਸਿਰਫ ਇਕ ਤੂੰ ਹੈ 83,99,999 ਜੂਨਾਂ ਦੇ ਵਿਚੋਂ, ਜਿਸ ਨੂੰ ਧਰਮਰਾਜ ਦੇ ਲੇਖਾ ਦੇਣਾ ਪੈਂਦਾ ਹੈ। ਕਿਸੇ ਘੋੜੇ ਨੇ ਕਦੇ ਨਹੀਂ ਲੇਖਾ ਦੇਣਾ, ਹਾਥੀ ਨੇ ਕਦੇ ਲੇਖਾ ਨਹੀਂ ਦੇਣਾ, ਹੋਰ ਕਿਸੇ ਜੂਨ ਨੇ ਲੇਖਾ ਨਹੀਂ ਦੇਣਾ, ਇਕ ਤੂੰ ਹੈਂ ਜਿਸ ਨੂੰ ਸੱਚੀ ਦਰਗਾਹ ਵਿਚ ਜਾ ਕੇ ਖੜ੍ਹੇ ਹੋਣਾ ਪੈਂਦਾ ਹੈ। ਉਥੇ ਤੈਨੂੰ ਇਨਾਮ ਵੀ ਮਿਲਦਾ ਹੈ ਤੇ ਸਜ਼ਾ ਵੀ ਮਿਲਦੀ ਹੈ। ਉਸ ਸਜ਼ਾ ਦੇ ਅਧੀਨ ਬਾਰ-ਬਾਰ ਥੱਲੇ ਸੁਟਿਆ ਜਾਂਦਾ ਹੈ।

***ਇਸੁ ਪਉੜੀ ਤੇ ਜੋ ਨਰੁ ਚੂਕੈ***
***ਸੋ ਆਇ ਜਾਇ ਦੁਖੁ ਪਾਇਦਾ॥ ਪੰਨਾ - 1075***

ਦੁਖਾਂ ਦੇ ਵਿਚ ਤੇਰਾ ਪ੍ਰਵੇਸ਼ ਹੁੰਦਾ ਹੈ ਕਿਉਂਕਿ ਤੂੰ ਮਨ ਦੇ ਪਿਛੇ ਲਗ ਕੇ ਆਪਣੇ ਮਨ ਦੀ ਸੇਧ ਬਣਾਈ ਹੈ, ਗੁਰੂ ਦੇ ਪਿੱਛੇ ਲਗ ਕੇ ਨਹੀਂ ਬਣਾਈ। ਮਨ ਦੇ ਪਿਛੇ ਲੱਗਣ ਵਾਲਾ ਬੰਦਾ ਸੁੱਖ ਤੱਕ ਨਹੀਂ ਪਹੁੰਚ ਸਕਦਾ, ਉਸ ਨੂੰ ਸੁੱਖ ਦਾ ਅਨੁਭਵ ਨਹੀਂ ਹੋਇਆ ਕਰਦਾ ਕਿਉਂਕਿ ਮਨ ਦੀ ਪੱਧਰ ਤੱਕ, ਸੁਖ ਨਾਮ ਦੀ ਕੋਈ ਚੀਜ਼ ਨਹੀਂ ਹੈ-

***ਐਸਾ ਜਗੁ ਦੇਖਿਆ ਜੂਆਰੀ॥***
***ਸਭਿ ਸੁਖ ਮਾਗੈ ਨਾਮੁ ਬਿਸਾਰੀ॥ ਪੰਨਾ - 222***

ਇਥੇ ਮਹਾਰਾਜ ਇਸ਼ਾਰਾ ਕਰਦੇ ਨੇ ਕਿ ਜੋ ਦੁਨੀਆਂ ਦੇ ਅੰਦਰ ਸੁੱਖ ਹੈ ਉਹ ਕੇਵਲ ਨਾਮ ਦੇ ਵਿਚ ਹੈ ਹੋਰ ਕਿਸੇ ਚੀਜ਼ ਵਿਚ ਨਹੀਂ ਹੈ, ਕਿਸੇ ਪਦਾਰਥ ਵਿਚ ਨਹੀਂ ਕਿਸੇ ਪ੍ਰਾਪਤੀਆਂ ਵਿਚ ਨਹੀਂ। ਜੇ ਨਾਮ ਭੁੱਲਦਾ ਹੋਵੇ ਤਾਂ ਉਸ ਦੇ ਮੁਕਾਬਲੇ ਤੇ ਦੁਨੀਆਂ ਦੀਆਂ ਜੋ ਪ੍ਰਾਪਤੀਆਂ ਨੇ ਉਨ੍ਹਾਂ ਨੂੰ ਹੇਠਾਂ (ਨੀਵੀਆਂ) ਸਮਝੋ।

***ਅਵਰਿ ਕਾਜ ਤੇਰੈ ਕਿਤੈ ਨ ਕਾਮ॥ ਪੰਨਾ - 12***

ਫਜ਼ੂਲ ਸਮਝੋ ਕਿਉਂਕਿ ਨਾਮ ਦੀ ਪ੍ਰਾਪਤੀ ਦੀ ਜੋ ਅਵਸਥਾ ਹੈ ਉਹ ਬਹੁਤ ਉਤਮ ਹੈ ਜਿਸਨੂੰ ਵਿਆਖਿਆ ਦੇ ਵਿਚ ਲਿਆਂਦਾ ਨਹੀਂ ਜਾ ਸਕਦਾ, ਦੱਸਣਾ ਮੁਸ਼ਕਲ ਹੈ ਇਸ ਚੀਜ਼ ਨੂੰ। ਸੋ ਮਹਾਰਾਜ ਜੀ ਕਹਿੰਦੇ ਕਿ ਐਸਾ ਜੋ ਨਾਮ ਹੈ ਇਸ ਨੂੰ ਛੱਡ ਕੇ ਤੂੰ ਮਨ ਦੇ ਪਿੱਛੇ ਲਗਦਾ ਹੈਂ। ਜਿਹੜੀਆਂ ਤੇਰੇ ਕੋਲ ਪ੍ਰਾਪਤੀਆਂ ਨੇ ਉਨ੍ਹਾਂ ਵਿਚ ਤੂੰ ਸੁਖ ਨਾ ਭਾਲ ਕਿਉਂਕਿ ਸੁਖ ਦੇ ਥਾਂ ਨੂੰ ਤੂੰ ਛੱਡ ਗਿਆ। ਵੱਡੀ ਤੋਂ ਵੱਡੀ ਪ੍ਰਾਪਤੀ ਦਾ ਜ਼ਿਕਰ ਗੁਰੂ ਮਹਾਰਾਜ ਜੀ ਨੇ ਬਾਣੀ ਦੇ ਅੰਦਰ ਕੀਤਾ ਹੈ ਕਿ ਆਦਮੀ ਦੇ ਮਨ ਵਿਚ ਹੁੰਦਾ ਹੈ ਕਿ ਮੇਰਾ ਘਰ ਐਨਾ ਸੋਹਣਾ ਹੋਵੇ, ਸਾਰੀਆਂ ਸਹੂਲਤਾਂ ਉਸ ਦੇ ਵਿਚ ਹੋਣ ਤੇ ਐਨਾ ਸਜਿਆ ਹੋਇਆ ਹੋਵੇ ਕਿ ਹਰੇਕ ਨੂੰ ਖਿਚਦਾ ਹੋਵੇ ਤੇ ਉਸ ਦੀ ਚਿਣਾਈ ਇੱਟਾਂ ਨਾਲ ਨਾ ਕੀਤੀ ਹੋਵੇ, ਸਗੋਂ ਬਹੁਤ ਕੀਮਤੀ ਜੋ ਮੋਤੀ ਨੇ ਉਨ੍ਹਾਂ ਦੇ ਨਾਲ ਕੀਤੀ ਹੋਵੇ, ਲਾਲਾਂ ਦੇ ਨਾਲ ਕੀਤੀ ਹੋਵੇ, ਰਤਨ ਉਸ ਦੇ ਵਿਚ ਜੜੇ ਹੋਏ ਹੋਣ - ਕਰੋੜ-ਕਰੋੜ ਰੁਪਏ ਦਾ ਇਕ ਇਕ ਰਤਨ। ਅਸੰਭਵ ਗੱਲ ਹੈ ਕਿਉਂਕਿ ਅੱਜ ਤੱਕ ਤਾਂ ਸੰਸਾਰ ਦੇ ਅੰਦਰ ਕੋਈ ਐਸਾ ਹੋਇਆ ਨਹੀਂ, ਸੋਨੇ ਦੇ ਮੰਦਰ ਤਾਂ ਬਣਾਏ ਨੇ ਲੇਕਿਨ ਰਤਨਾਂ ਦਾ ਨਹੀਂ ਬਣਿਆ ਹਾਲੇ ਤਕ। ਸੋ ਮਹਾਰਾਜ ਜੀ ਕਹਿੰਦੇ, ਜੇ ਇਹ ਮਿਲ ਜਾਵੇ ਤੇ ਇਸ ਦੇ ਮੁਕਾਬਲੇ ਤੇ ਜੇ ਨਾਮ ਹਿਰਦੇ ਵਿਚੋਂ ਭੁੱਲ ਜਾਵੇ ਤਾਂ ਕਿਸੇ ਕੰਮ ਦਾ ਨਹੀਂ ਹੋਇਆ ਕਰਦਾ -

***ਮੋਤੀ ਤ ਮੰਦਰ ਊਸਰਹਿ ਰਤਨੀ ਤ ਹੋਹਿ ਜੜਾਉ॥***
***ਕਸਤੂਰਿ ਕੁੰਗੂ ਅਗਰਿ ਚੰਦਨਿ ਲੀਪਿ ਆਵੈ ਚਾਉ॥***
***ਪੰਨਾ - 14***

ਐਨੀਆਂ ਸੁਗੰਧੀਆਂ ਹੋਣ ਕਿ ਆਦਮੀ ਮਸਤ ਹੋ ਜਾਵੇ ਉਸ ਦੇ ਅੰਦਰ, ਕਹਿੰਦੇ ਇਹ ਵੀ ਚੀਜ਼ਾਂ ਹੋਣ ਤੇ ਜੇ ਪ੍ਰਮੇਸ਼ਰ ਭੁੱਲ ਜਾਵੇ ਤਾਂ -

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ - 14***

ਮਤਾਂ ਉਨ੍ਹਾਂ ਨੂੰ ਦੇਖ ਕੇ ਚਿੱਤ ਦੇ ਅੰਦਰ ਉਨ੍ਹਾਂ ਚੀਜ਼ਾਂ ਦੀ ਮਹੱਤਤਾ ਆ ਜਾਵੇ ਤੇ ਨਾਮ ਕੁਝ ਦੇਰ ਵਾਸਤੇ ਭੁੱਲ ਜਾਵੇ। ਕਹਿੰਦੇ ਫੇਰ ਤਾਂ ਉਹ ਚੰਗੀ ਚੀਜ਼ ਨਹੀਂ ਹੈ ਕਿਉਂਕਿ-

***ਹਰਿ ਬਿਨੁ ਜੀਉ ਜਲਿ ਬਲਿ ਜਾਉ॥ ਪੰਨਾ - 14***

ਜਿਹੜਾ ਸਾਡਾ ਕਮਲ ਹੈ ਉਹ ਜਲ ਜਾਂਦਾ ਹੈ ਨਾਮ ਤੋਂ ਬਗੈਰ -

***ਮੈ ਆਪਣਾ ਗੁਰੁ ਪੂਛਿ ਦੇਖਿਆ ਅਵਰੁ ਨਾਹੀ ਥਾਉ॥***
***ਪੰਨਾ - 14***

ਪ੍ਰਮੇਸ਼ਰ ਨੂੰ ਅਸੀਂ ਪੁਛਿਆ ਤੇ ਹੋਰ ਕੋਈ ਸੁੱਖ ਦਾ ਥਾਉਂ ਨਹੀਂ ਸਿਵਾਏ ਨਾਮ ਤੋਂ। ਜੇ ਕੋਈ ਚੀਜ਼ ਹੈ ਦੁਨੀਆਂ ਦੇ ਅੰਦਰ - ਦੁਰਲੱਭ ਚੀਜ਼ ਤਾਂ ਉਹ ਪ੍ਰਮੇਸ਼ਰ ਦਾ ਨਾਮ ਹੈ। ਭੋਗਾਂ ਦੀ ਦੁਨੀਆਂ ਵਿਚ ਮਹਾਰਾਜ ਕਹਿੰਦੇ ਨੇ ਕਿ-

***ਧਰਤੀ ਤ ਹੀਰੇ ਲਾਲ ਜੜਤੀ ਪਲਘਿ ਲਾਲ ਜੜਾਉ॥***
***ਮੋਹਣੀ ਮੁਖਿ ਮਣੀ ਸੋਹੈ ਕਰੇ ਰੰਗਿ ਪਸਾਉ॥***
***ਪੰਨਾ - 14***

ਐਨੇ ਸੁੰਦਰ ਥਾਂ ਦੇ ਜਿਹੜੇ ਭੋਗ ਨੇ -

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ - 14***

ਫੇਰ ਆਦਮੀ ਦੇ ਅੰਦਰ, ਮਾਨਸਿਕ ਸ਼ਕਤੀਆਂ ਤੇ ਸਰੀਰਕ ਸ਼ਕਤੀਆਂ ਹਨ। ਮਾਨਸਿਕ ਸ਼ਕਤੀਆਂ ਆਦਮੀ ਦੇ

ਅੰਦਰ ਬੇਅੰਤ ਪਈਆਂ ਨੇ। ਇਹ ਖੋਜ ਨਹੀਂ ਕਰ ਸਕਿਆ। ਜਿਨ੍ਹਾਂ ਨੇ ਖੋਜ ਕਰੀ ਹੈ ਉਨ੍ਹਾਂ ਨੇ ਪ੍ਰਗਟ ਕਰਕੇ ਦਿਖਾ ਦਿਤਾ। ਐਨੀਆਂ ਸ਼ਕਤੀਆਂ ਦਾ ਮਾਲਕ ਹੋਵੇ।

ਕੱਲ੍ਹ ਹੀ ਮੈਨੂੰ ਇਕ ਪ੍ਰੇਮੀ ਦਸਦਾ ਸੀ ਕਿ ਇਕ ਕੋਈ ਆਇਆ ਤੇ ਮੈਨੂੰ ਕਹਿੰਦਾ ਆਟੇ ਦੀ ਮੁੱਠੀ ਭਰ ਲੈ। ਮੈਂ ਭਰ ਲਈ ਤੇ ਮੈਨੂੰ ਕਹਿੰਦਾ ਹੁਣ ਖੋਲ੍ਹ ਲੈ। ਜਦੋਂ ਮੈਂ ਮੁੱਠੀ ਖੋਲ੍ਹੀ ਤਾਂ ਵਿਚ ਆਟਾ ਹੈ ਹੀ ਨਹੀਂ, ਮੁੱਠੀ ਵਿਚ ਕਣਕ ਦੇ ਦਾਣੇ ਪਏ ਨੇ। ਬੜੀ ਵੱਡੀ ਚੀਜ਼ ਹੈ। ਬਹੁਤ ਵੱਡੀ ਮਿਹਨਤ ਕਰੀ ਹੈ ਕਿ ਉਸਨੂੰ ਬਦਲ ਕੇ ਮੁੜ ਕੇ ਦਾਣੇ ਬਣਾ ਦੇਵੇ। ਕੋਈ ਬਹੁਤ ਵੱਡੀ ਸ਼ਕਤੀ ਉਸ ਬੰਦੇ ਵਿਚ ਸੀ ਤੇ ਬੈਠਾ ਹੀ ਦੱਸ ਦੇਵੇ ਕਿ ਹੁਣ ਫਲਾਣੇ ਥਾਂ ਤੇ ਆਹ ਹੋ ਰਿਹਾ ਹੈ। ਬੜੀ ਅਸੀਂ ਮਾਨਤਾ ਕਰਾਂਗੇ ਓਸ ਦੀ। ਸਾਰਿਆਂ ਵਿਚ ਬੈਠਾ ਕਹੇ ਤੁਸੀਂ ਇਕ ਮਿੰਟ ਉਡੀਕ ਕਰੋ, ਮੈਂ ਅਮਰੀਕਾ ਜਾਂ ਆਵਾਂ, ਉਥੇ ਮੇਰੇ ਨਾਲ ਕੋਈ ਗੱਲ ਕਰਨੀ ਚਾਹੁੰਦਾ ਹੈ। ਦੋ ਮਿੰਟ ਤੋਂ ਬਾਅਦ ਵਾਪਸ ਆ ਜਾਵੇ ਤੇ ਖਬਰ ਦੇ ਦੇਵੇ ਨਾਲ ਦੀ ਨਾਲ। ਉਸ ਨੂੰ ਕਹਿ ਦੇਵੇ, ਟੈਲੀਫੋਨ ਕਰਦੇ ਮੈਨੂੰ ਤਾਂ ਕਿ ਜੋ ਮੇਰੇ ਆਲੇ ਦੁਆਲੇ ਬੈਠੇ ਨੇ ਉਨ੍ਹਾਂ ਨੂੰ ਵਿਸ਼ਵਾਸ਼ ਹੋ ਜਾਵੇ। ਉਹ ਕਹਿ ਦੇਵੇ ਕਿ ਮੈਂ ਫਲਾਣੀ ਥਾਂ ਤੋਂ ਟੈਲੀਫੋਨ ਕਰਦਾ ਹਾਂ, ਮੇਰੇ ਕੋਲੋਂ ਹੁਣੇ ਗਏ ਨੇ ਇਹ। ਐਡੀ ਵੱਡੀ ਪ੍ਰਾਪਤੀ ਹੋਵੇ। ਮਾਨਸਿਕ ਸ਼ਕਤੀਆਂ ਆਦਮੀ ਦੇ ਅੰਦਰ ਬੇਅੰਤ ਨੇ, ਕੋਈ ਹਿਸਾਬ ਕਿਤਾਬ ਨਹੀਂ ਹੈ ਇਨ੍ਹਾਂ ਦਾ ਵੀ ਕਿ ਐਨੀਆਂ ਕੁ ਨੇ। ਮਹਾਰਾਜ ਜੀ ਕਹਿੰਦੇ –

***ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ॥***
***ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ॥***
***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ – 14***

ਕਿਤੇ ਐਸਾ ਨਾ ਹੋਵੇ ਕਿ ਨਾਉਂ ਭੁੱਲ ਜਾਵੇ। ਫੇਰ ਉਸ ਤੋਂ ਬਾਅਦ ਰਾਜਸੀ ਸ਼ਕਤੀ ਐਨੀ ਹੋਵੇ ਕਿ ਸਾਰੀ ਦੁਨੀਆਂ ਦਾ ਸੁਲਤਾਨ ਹੋਵਾਂ –

***ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ॥***
***ਪੰਨਾ – 14***

ਸਾਰੇ ਹੁਕਮ ਹੋਣ, ਕੋਈ ਸੰਵਿਧਾਨ ਦਾ ਕੰਡਾ ਨਾ ਮੇਰੇ ਸਿਰ ਤੇ ਹੋਵੇ, ਮੇਰੀ ਜ਼ੁਬਾਨ ਕਾਨੂੰਨ ਹੋਵੇ। ਜਦੋਂ ਚਾਹਾਂ, ਹਜ਼ਾਰਾਂ ਬੰਦਿਆਂ ਨੂੰ ਕਤਲ ਕਰਾ ਦਿਆਂ, ਹਜ਼ਾਰਾਂ ਕਤਲ ਹੁੰਦੇ ਬੰਦਿਆਂ ਨੂੰ ਛੁਡਾ ਦਿਆਂ, ਕੋਈ ਮੈਨੂੰ ਪੁੱਛਣ ਵਾਲਾ ਨਾ ਹੋਵੇ, ਐਨੀ ਮੇਰੇ ਵਿਚ ਸ਼ਕਤੀ ਹੋਵੇ।

***ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ॥***
***ਪੰਨਾ – 14***

ਐਸੀਆਂ ਦੁਨੀਆਂ ਦੀਆਂ ਪ੍ਰਾਪਤੀਆਂ ਅਸੰਭਵ ਨੇ ਇਕ ਬੰਦੇ ਵਾਸਤੇ, ਹੋ ਨਹੀਂ ਸਕਦੀਆਂ। ਜੇ ਹੋ ਵੀ ਜਾਣ ਤਾਂ ਮਹਾਰਾਜ ਜੀ ਕਹਿੰਦੇ, ਫੇਰ ਵੀ ਉਹ ਕੁਝ ਨਹੀਂ ਹੈ। ਇਕ ਫਰੇਬ ਵਿਚ ਉਸ ਦਾ ਜੀਵਨ ਹੈ, ਇਕ ਠਗਮੂਰੀ ਵਿਚੋਂ ਲੰਘ ਰਿਹਾ ਹੈ, ਸੁਪਨੇ ਦੇ ਵਿਚ ਲੰਘ ਰਿਹਾ ਹੈ ਕਿਉਂਕਿ ਅਸਲੀ ਚੀਜ਼ ਤੋਂ ਉਹ ਵਾਂਝਾ ਰਹਿ ਗਿਆ –

***ਜਿਨ ਹਰਿ ਹਿਰਦੈ ਨਾਮੁ ਨ ਬਸਿਓ***
***ਤਿਨ ਮਾਤ ਕੀਜੈ ਹਰਿ ਬਾਂਝਾ॥***
***ਤਿਨ ਸੁੰਞੀ ਦੇਹ ਫਿਰਹਿ ਬਿਨੁ ਨਾਵੈ***
***ਓਇ ਖਪਿ ਖਪਿ ਮੁਏ ਕਰਾਂਝਾ॥*** ***ਪੰਨਾ – 697***

ਉਹ ਖਪ ਖਪ ਕੇ ਕਰਾਂਝ–ਕਰਾਂਝ ਕੇ ਸੰਸਾਰ ਦੇ ਵਿਚੋਂ ਦੁਖੀ ਹੋ ਕੇ ਚਲੇ ਜਾਂਦੇ ਨੇ, ਹੱਥ ਕੁਝ ਨਹੀਂ ਲਗਦਾ, ਜੀਵਨ ਦੇ ਅੰਦਰ ਖੁਸ਼ੀ ਨਹੀਂ ਆਉਂਦੀ। ਸੋ ਓਸ ਚੀਜ਼ ਨੂੰ ਸਮਝਣ ਵਾਸਤੇ ਸਾਨੂੰ ਬਹੁਤ ਜ਼ਿਆਦਾ ਗਹਿਰੀ ਸੋਚ ਵਿਚਾਰ ਅਤੇ ਕਰਮ ਦੀ ਲੋੜ ਹੈ ਕਿ ਉਹ ਹੋਈ ਕੀ ਚੀਜ਼ ਜਿਸ ਬਾਰੇ ਮਹਾਰਾਜ ਜੀ ਇਸ਼ਾਰਾ ਕਰੀ ਜਾਂਦੇ ਨੇ ਤੇ ਨਾਲ ਇਹ ਕਹਿੰਦੇ ਨੇ ਕਿ ਉਹ ਹਿਰਦੇ ਵਿਚ ਨਾ ਵਸਿਆ। ਹਿਰਦੇ ਵਿਚ ਜੋ ਚੀਜ਼ ਵਸ ਜਾਂਦੀ ਹੈ ਉਹ ਆਦਮੀ ਕਦੇ ਨਹੀਂ ਭੁੱਲਦਾ। ਕਿਸੇ ਦੇ ਹਿਰਦੇ ਦੇ ਵਿਚ ਵਿਛੋੜੇ ਦੀ ਸੱਟ ਲੱਗ ਜਾਵੇ ਉਹ ਖਾਂਦਾ–ਪੀਂਦਾ, ਕੰਮ ਕਰਦਾ, ਹਉਕੇ ਲੈਂਦਾ ਰਹਿੰਦਾ ਹੈ ਕਿਉਂਕਿ ਵਿਛੋੜਾ ਝੱਲਣਾ ਔਖਾ ਹੋ ਜਾਂਦਾ ਹੈ, ਉਹ ਹਿਰਦੇ ਵਿਚ ਵਸ ਗਿਆ, ਉਸ ਦਾ ਨਤੀਜਾ ਕੀ ਹੁੰਦਾ ਹੈ? ਸਰੀਰ ਗਲਣਾ ਸ਼ੁਰੂ ਹੋ ਜਾਂਦਾ ਹੈ, ਸਰੀਰ ਵਿਚ ਅਨੇਕਾਂ ਰੋਗ ਪੈਦਾ ਹੋਣੇ ਸ਼ੁਰੂ ਹੋ ਜਾਂਦੇ ਨੇ ਕਿਉਂਕਿ ਉਸ ਦਾ ਅਸਰ ਹੋ ਰਿਹਾ ਹੈ। ਇਸੇ ਤਰ੍ਹਾਂ ਜੇ ਨਾਮ ਹਿਰਦੇ ਵਿਚ ਵਸ ਜਾਵੇ ਤੇ ਫੇਰ ਉਸ ਦਾ ਅਸਰ ਕੀ ਹੁੰਦਾ ਹੈ? ਸਾਰੇ ਰੋਗਾਂ ਦਾ ਖਾਤਮਾ ਹੋ ਜਾਂਦਾ ਹੈ –

***ਸਰਬ ਰੋਗ ਕਾ ਅਉਖਦੁ ਨਾਮੁ॥*** ***ਪੰਨਾ – 274***

ਸਾਰੀਆਂ ਚਿੰਤਾਵਾਂ, ਜੋ ਵੀ ਦੁਨੀਆਂ ਦੇ ਵਿਘਨ ਨੇ ਉਹ ਨੇੜੇ ਨਹੀਂ ਆਉਂਦੇ। ਸੋ ਐਸੀ ਜੋ ਚੀਜ਼ ਹੈ ਸੰਸਾਰ ਦੇ ਅੰਦਰ, ਉਸ ਦੇ ਵਾਸਤੇ ਤਾਂ ਅਸੀਂ ਸੋਚਦੇ ਤੱਕ ਨਹੀਂ। ਕਹਿੰਦੇ ਨੇ ਦੁਨੀਆਂ ਦੇ ਅੰਦਰ ਇਕ ਐਸਾ ਪੱਥਰ ਹੈ ਜਿਸ ਨੂੰ ਪਾਰਸ ਕਹਿੰਦੇ ਨੇ। ਰਾਜੇ ਵੀ ਓਸ ਦੀ ਤਲਾਸ਼ ਕਰਦੇ ਰਹੇ, ਸਾਧੂ ਸੰਤ ਵੀ ਕਰਦੇ ਰਹੇ, ਦੁਨੀਆਂਦਾਰ ਵੀ ਕਰਦੇ ਰਹੇ, ਬੜੇ ਤਰੀਕੇ ਵਰਤਦੇ ਸੀ ਤੇ ਵਿਸ਼ਵਾਸ਼ ਇਹ ਸੀ ਕਿ ਪਹਾੜਾਂ ਦੇ ਉਤੇ ਹੈ – ਭੇਡਾਂ ਬੱਕਰੀਆਂ ਦੇ ਖੁਰਾਂ ਨੂੰ ਲੋਹੇ ਦੀਆਂ ਖੁਰੀਆਂ ਲਾ ਦੇਣੀਆਂ, ਉਨ੍ਹਾਂ ਨੂੰ ਘੁੰਮਾਉਂਦੇ ਚਲੇ ਜਾਣਾ, ਕੋਈ ਥਾਂ ਨਾ ਛੱਡਣੀ ਜਿੱਥੇ ਉਨ੍ਹਾਂ ਦਾ ਪੈਰ ਨਾ ਲੱਗਿਆ ਹੋਵੇ ਤੇ ਰਾਤ ਨੂੰ ਫੇਰ ਜਾਂਚ ਪੜਤਾਲ ਕਰਨਾ ਕਿ ਉਹ ਲੋਹਾ ਹੀ ਹੈ ਜਾਂ ਸੋਨਾ ਹੋ ਗਿਆ। ਕਿਤੇ ਸੁਭਾਗ ਦੇ ਨਾਲ ਐਸਾ ਪੱਥਰ ਛੁਹ ਜਾਵੇ ਉਨ੍ਹਾਂ ਦੇ ਪੈਰਾਂ ਨੂੰ ਫੇਰ ਉਹ ਇਕੱਲੀ ਇਕੱਲੀ ਵੱਟੀ ਨੂੰ ਦੇਖਦੇ ਨੇ ਲਾ ਲਾ ਕੇ ਉਸ ਥਾਂ ਤੇ, ਇਸ ਤਰ੍ਹਾਂ ਪਾਰਸ ਦੀ ਪ੍ਰਾਪਤੀ ਹੋ ਜਾਂਦੀ ਹੈ ਕਿਉਂਕਿ ਉਹ ਦੁਨੀਆਂ ਦੇ ਹਿਸਾਬ ਦੇ ਨਾਲ ਜਿਸ ਦੇ ਕੋਲ ਆ ਜਾਏਗਾ, ਉਸ ਨੂੰ ਧਨ ਦੀ ਕੋਈ ਕਮੀ ਨਹੀਂ ਰਹਿਣੀ। ਬੇਅੰਤ ਧਨ ਉਸ ਦੇ ਕੋਲ ਆ ਜਾਏਗਾ। ਸੋ ਇਹ ਪਾਰਸ

ਤਾਂ ਕੋਈ ਚੀਜ਼ ਵੀ ਨਹੀਂ ਹੈ। ਜੋ ਪਾਰਸਾਂ ਨੂੰ ਪਾਰਸ ਬਣਾਉਣ ਵਾਲਾ ਨਾਮ ਹੈ, ਉਸ ਦੀ ਤਲਾਸ਼ ਦੇ ਵਿਚ ਸਾਰੀ ਸ੍ਰਿਸ਼ਟੀ ਸੂਝਵਾਨ ਹੈ, ਪਹਿਲਾਂ ਤੋਂ ਹੀ ਤੁਰੀ ਹੋਈ ਹੈ, ਪਹਿਲਾਂ ਤੋਂ ਹੀ ਯਤਨ ਕਰ ਰਹੇ ਨੇ, ਦੇਵਤੇ ਵੀ ਕਰਦੇ ਨੇ, ਮੁਨੀ ਵੀ ਕਰਦੇ ਨੇ –

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ.............॥***

***ਪੰਨਾ – 918***

ਇਥੇ ਗੁਰੂ ਮਹਾਰਾਜ ਨੇ ਇਸ ਨੂੰ ਅੰਮ੍ਰਿਤ ਕਹਿ ਦਿਤਾ। ਅਸੀਂ ਇਥੇ ਇਸ ਗੱਲ ਵਿਚ ਆ ਜਾਂਦੇ ਹਾਂ ਕਿ ਅੰਮ੍ਰਿਤ ਇਕ ਐਸੀ ਚੀਜ਼ ਹੈ ਕਿ ਉਹ ਜ਼ਰੂਰ ਕੋਈ ਪਾਣੀ ਹੋਣਾ ਹੈ ਜਿਸ ਨੂੰ ਆਬ-ਏ-ਹਿਆਤ ਕਹਿੰਦੇ ਨੇ। ਕੋਈ ਪਾਣੀ ਦਾ ਚਸ਼ਮਾ ਹੈ ਐਸਾ, ਜੇ ਆਦਮੀ ਉਹ ਪੀ ਲਵੇ ਤਾਂ ਅੰਤ ਨਹੀਂ ਹੁੰਦਾ, ਉਸ ਦੀਆਂ ਮਿਥਿਹਾਸਕ ਚੀਜ਼ਾਂ ਜੋ ਸਾਨੂੰ ਸਮਝਾਉਣ ਵਾਸਤੇ ਹਨ, ਜੋ ਅਸਲੀਅਤ ਤਾਂ ਹੈ ਨਹੀਂ ਲੇਕਿਨ ਮਿਥਿਹਾਸ ਹੈ ਤਾਂ ਕਿ ਗੱਲ ਸਮਝ ਵਿਚ ਆ ਜਾਵੇ।

ਇਕ ਰਾਜਾ ਸੀ ਬਹੁਤ ਵੱਡੇ ਰਾਜ ਦਾ, ਜਿਹੜਾ ਟੋਲ੍ਹਦਾ ਫਿਰਦਾ ਸੀ ਕਿ ਮੈਨੂੰ ਆਬ-ਏ-ਹਿਆਤ ਮਿਲ ਜਾਵੇ, ਦੁਨੀਆਂ ਨੂੰ ਤਾਂ ਮੈਂ ਜਿੱਤ ਲਿਆ ਤੇ ਮੇਰੀ ਮੌਤ ਨਾ ਹੋਵੇ। ਦੁਨੀਆਂ ਨੂੰ ਜਿੱਤਣ ਤੋਂ ਬਾਅਦ ਮੈਂ ਰਾਜਾ ਹੋ ਕੇ ਰਾਜ ਕਰਾਂ। ਕਹਿੰਦੇ ਇਕ ਪਹਾੜ ਤੇ ਜਦੋਂ ਉਹ ਚੜ੍ਹਿਆ, ਉਥੇ ਰਾਤ ਨੂੰ ਸੁੱਤਾ ਪਿਆ ਹੈ ਤੇ ਇਕ ਚਸ਼ਮੇ ਦੀ ਗੜ-ਗੜਾਹਟ ਦੀ ਆਵਾਜ਼ ਆਉਂਦੀ ਹੈ, ਉਸ ਤੋਂ ਬਾਅਦ ਉਸ ਨੂੰ ਸੁਪਨਾ ਆਉਂਦਾ ਹੈ....। ਜਿਹੋ-ਜਿਹੇ ਆਦਮੀ ਦੇ ਖਿਆਲ ਹੋਇਆ ਕਰਦੇ ਨੇ ਓਹੋ ਜਿਹੇ ਸੁਪਨੇ ਹੋਇਆ ਕਰਦੇ ਨੇ ਕਿ ਜਿਸ ਚੀਜ਼ ਨੂੰ ਟੋਲ੍ਹਦਾ ਫਿਰਦਾ ਹੈਂ, ਆਹ ਨੇੜੇ ਹੀ ਹੈ ਉਹ ਚਸ਼ਮਾ ਜਿਸ ਦੀ ਆਵਾਜ਼ ਤੂੰ ਸੁਣਦਾ ਹੈਂ। ਖੁਸ਼ ਹੋ ਗਿਆ, ਉਥੇ ਜਾ ਕੇ ਪਾਣੀ ਪੀਣ ਦਾ ਯਤਨ ਕਰਿਆ ਕਿ ਉਂਜਲ ਭਰ ਕੇ ਮੈਂ ਛੇਤੀ ਹੀ ਪੀ ਲਵਾਂ, ਕਿਤੇ ਇਸ ਤੋਂ ਪਹਿਲਾਂ ਪਹਿਲਾਂ ਕਾਲ ਨਾ ਆ ਜਾਵੇ। ਕਾਹਲੀ ਦੇ ਨਾਲ ਗਿਆ, ਉਂਜਲ ਭਰ ਗਿਆ ਤੇ ਪਰਲੇ ਪਾਸੇ ਕੀ ਦੇਖਦਾ ਹੈ ਇਕ ਗਿੱਧ ਬੈਠੀ ਹੈ, ਉਚੀ-ਉਚੀ ਹਸਦੀ ਹੈ। ਇਹ ਦੇਖਣ ਲੱਗ ਗਿਆ, ਉਸ ਦੇ ਸਾਰੇ ਫੰਗ ਟੁੱਟੇ ਪਏ ਨੇ ਤੇ ਉਸ ਦੇ ਸਰੀਰ ਵਿਚੋਂ ਪਾਕ ਚੱਲ ਰਹੀ ਹੈ, ਬਦਬੂ ਮਾਰ ਰਹੀ ਹੈ ਦੂਰ ਤੋਂ ਤੇ ਅਵਾਜ਼ ਦਿਤੀ ਉਸ ਨੇ ਕਿ ਤੂੰ ਪੀ, ਜੀਅ ਭਰ ਕੇ ਪੀ; ਮੈਂ ਵੀ ਚੁੰਝ ਭਰੀ ਸੀ ਮੇਰਾ ਆਹ ਹਾਲ ਹੋ ਗਿਆ, ਹੁਣ ਮੈਂ ਮਰਦੀ ਨਹੀਂ ਹਾਂ, ਮੌਤ ਨਹੀਂ ਮੈਨੂੰ ਆਉਂਦੀ, ਮੈਂ ਪਾਣੀ ਵਿਚ ਡੁੱਬ ਜਾਵਾਂ ਤਾਂ ਵੀ ਮੈਨੂੰ ਮੌਤ ਨਹੀਂ ਆਉਂਦੀ, ਕੁਝ ਨਾ ਖਾਵਾਂ ਤਾਂ ਵੀ ਨਹੀਂ ਆਉਂਦੀ, ਆਹ ਮੇਰਾ ਹਾਲ ਹੋ ਗਿਆ। ਆਪਾਂ ਦੋ ਤਾਂ ਹੋ ਜਾਵਾਂਗੇ ਸੰਸਾਰ ਦੇ ਅੰਦਰ। ਕਹਿੰਦੇ ਉਸ ਨੇ ਅੰਮ੍ਰਿਤ ਦਾ ਉਹ ਭਰਿਆ ਬੁੱਕ, ਆਬ-ਏ-ਹਿਆਤ ਦਾ ਉਥੇ ਹੀ ਡੋਲ੍ਹ ਦਿਤਾ।

ਇਹ ਇਕ ਕਹਾਣੀ ਹੈ ਕਿ ਐਸੀ ਚੀਜ਼ ਜੇ ਪ੍ਰਾਪਤ ਹੋ ਵੀ ਜਾਵੇ, ਆਦਮੀ ਸਦਾ ਜੀਉਂਦਾ ਰਹਿ ਜਾਵੇ ਤਾਂ ਸਰੀਰ ਤਾਂ ਪੁਰਾਣਾ ਹੋ ਜਾਣਾ ਹੈ। ਸੋ ਇਸ ਦਾ ਕੋਈ ਫਾਇਦਾ ਨਾ ਹੋਇਆ ਤੇ ਇਸ ਦੀ ਜੋ ਤਲਾਸ਼ ਦੇਵਤੇ ਵੀ ਕਰਦੇ ਨੇ ਉਹ ਕੋਈ ਚੀਜ਼ ਹੋਰ ਹੋਏਗੀ। ਦੇਵਤੇ ਅਮਰ ਨੇ, ਬਹੁਤ ਵੱਡੀਆਂ ਉਮਰਾਂ ਨੇ। ਸ਼ਿਵ ਜੀ ਦੀ 16 ਕਰੋੜ ਖਰਬ ਸਾਲ ਦੀ ਉਮਰ ਹੈ, ਬ੍ਰਹਮਾ ਦੀ 16 ਲੱਖ ਖਰਬ ਸਾਲ ਦੀ ਉਮਰ ਹੈ। ਸੋ ਐਡੀਆਂ-ਐਡੀਆਂ ਉਮਰਾਂ ਵਾਲਿਆਂ ਨੂੰ ਕੀ ਲੋੜ ਪੈ ਗਈ ਕਿ ਉਹ ਵੀ ਅੰਮ੍ਰਿਤ ਦੀ ਤਲਾਸ਼ ਕਰਨ ਲੇਕਿਨ ਉਹ ਲੱਭ ਨਾ ਸਕਿਆ ਕਿਸੇ ਨੂੰ ਵੀ, ਨਾ-ਕਾਮਯਾਬ ਹੋ ਗਏ ਤੇ ਸੋਝੀ ਦਿਤੀ ਗੁਰੂ ਨੇ ਕਿ ਉਹ ਅੰਮ੍ਰਿਤ ਜਿਸ ਦੀ ਤੁਸੀਂ ਤਲਾਸ਼ ਕਰਦੇ ਹੋ ਉਹ ਗੁਰੂ ਕੋਲ ਹੈ ਹੋਰ ਕਿਤੇ ਹੈ ਨਹੀਂ। ਕਹਿੰਦੇ, ਕਿਤੇ ਨਹੀਂ? ਮਹਾਰਾਜ ਜੀ ਕਹਿੰਦੇ ਤੈਨੂੰ ਦੱਸ ਪਾ ਦਿੰਦੇ ਹਾਂ, ਹੈ ਤਾਂ ਤੇਰੇ ਅੰਦਰ ਪਰ ਉਹ ਗੁਰੂ ਤੋਂ ਬਗੈਰ ਪ੍ਰਗਟ ਨਹੀਂ ਹੁੰਦਾ। ਜੇ ਤੂੰ ਉਸ ਅੰਮ੍ਰਿਤ ਦਾ ਇਕ ਘੁੱਟ ਭਰ ਲਵੇਂ, ਇਹ ਕਹਿਣ ਵਾਸਤੇ ਹੈ, ਸਮਝਾਉਣ ਵਾਸਤੇ ਹੈ ਘੁੱਟ ਭਰਿਆ ਨਹੀਂ ਜਾਂਦਾ। ਸੋ ਜੇ ਉਸ ਦਾ ਤੂੰ ਘੁੱਟ ਭਰ ਲਵੇਂ ਤਾਂ ਤੂੰ ਸਦਾ ਵਾਸਤੇ ਅਮਰ ਹੋ ਸਕਦਾ ਹੈਂ, ਤੇਰੀ ਕਦੇ ਮੌਤ ਨਾ ਹੋਵੇਗੀ। ਸਾਡੇ ਮਨ ਦੇ ਅੰਦਰ ਖੁਸ਼ੀ ਹੁੰਦੀ ਹੈ ਕਿ ਐਸੀ ਚੀਜ਼ ਮੇਰੇ ਸਰੀਰ ਦੇ ਅੰਦਰ ਹੈ। ਜੇ ਮੈਂ ਇਕ ਵਾਰੀ ਓਸ ਦੇ ਨੇੜੇ ਪਹੁੰਚ ਜਾਵਾਂ, ਮੈਨੂੰ ਪ੍ਰਾਪਤੀ ਹੋ ਜਾਵੇ ਫੇਰ ਮੈਂ ਕਾਲ ਨੂੰ ਫਤਹਿ ਕਰ ਲਵਾਂਗਾ, ਮੁੜ ਕੇ ਜੰਮਣ ਮਰਨ ਤੋਂ ਮੇਰਾ ਛੁਟਕਾਰਾ ਹੋ ਜਾਏਗਾ। ਸੋ ਮਹਾਰਾਜ ਫੇਰ ਏਸ ਪ੍ਰਸ਼ਨ ਨੂੰ ਹੋਰ ਸੁਖਾਲਾ ਕਰਦੇ ਨੇ ਕਿ ਮਤਾਂ ਤੂੰ ਇਹ ਸਮਝੇਂ ਕਿ ਤੇਰੇ ਅੰਦਰ ਇਕ ਚਸ਼ਮਾ ਲੱਗਿਆ ਹੋਇਆ ਹੈ, ਕਿਸੇ ਥਾਂ ਦੇ ਉਤੇ ਚਾਰ ਘੁੱਟਾਂ ਪਾਣੀ ਦੀਆਂ ਰੱਖੀਆਂ ਹੋਈਆਂ ਨੇ ਜਿਹੜੀਆਂ ਤੂੰ ਪੀਣੀਆਂ ਨੇ। ਮਹਾਰਾਜ ਕਹਿੰਦੇ ਜਿਸ ਅੰਮ੍ਰਿਤ ਦੀ ਅਸੀਂ ਬਾਤ ਕਰਦੇ ਹਾਂ –

***ਅੰਮ੍ਰਿਤ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ .....॥***

***ਪੰਨਾ – 538***

ਉਹ ਪ੍ਰਮੇਸ਼ਰ ਦਾ ਨਾਮ ਹੈ ਤੇ ਉਹ ਪ੍ਰਾਪਤ ਹੁੰਦਾ ਹੈ –

***.................. ਅੰਮ੍ਰਿਤੁ ਗੁਰਮਤਿ ਪਾਏ ਰਾਮ॥***

***ਪੰਨਾ – 538***

ਜਦੋਂ ਤੱਕ 100% ਆਪਣੇ ਮਨ ਨੂੰ ਸਮਰਪਣ ਕਰਕੇ ਗੁਰਮਤਿ ਨੂੰ ਧਾਰਨ ਨਹੀਂ ਕਰਦਾ ਓਨੀਂ ਦੇਰ ਤੱਕ ਤਾਂ ਮਿਲਣਾ ਨਹੀਂ। ਜਦੋਂ ਤੂੰ ਸਮਰਪਣ ਕਰਕੇ ਗੁਰਮਤਿ ਧਾਰਨ ਕਰ ਲਏਂਗਾ ਉਸ ਵੇਲੇ ਮਿਲ ਜਾਏਗਾ। ਹੁਣ ਗੁਰਮਤਿ ਦੇ ਅਸੀਂ ਬੇਅੰਤ ਅਰਥ ਕੱਢਦੇ ਹਾਂ। 10-20 ਬੰਦਿਆਂ ਨੇ ਬੈਠ ਕੇ ਸਿਧਾਂਤ ਬਣਾ ਦਿਤਾ। ਅਸੀਂ ਉਸ ਨੂੰ ਵੀ ਗੁਰਮਤਿ ਕਹਿ ਦਿੰਦੇ ਹਾਂ ਕਿ ਇਹ ਗੁਰਮਤਿ ਹੈ। ਗੁਰਮਤਿ ਤਾਂ ਕੇਵਲ ਗੁਰੂ ਗ੍ਰੰਥ ਸਾਹਿਬ ਦੇ ਅੰਦਰ ਜੋ ਵੀ ਬਚਨ ਆਇਆ ਹੈ ਉਹ ਤਾਂ ਹੈ ਗੁਰਮਤਿ। ਉਸ ਤੋਂ ਬਾਅਦ ਜਿੱਥੇ

ਮਨੁੱਖ ਨੇ, ਆਪਣੇ ਮਨ ਦੇ ਭਾਵ ਇਸ ਦੇ ਨਾਲ ਰਲਾਏ ਨੇ ਉਹ ਹੈ ਮਨਮਤਿ। ਉਹ ਗੁਰਮਤਿ ਨਹੀਂ। ਚਾਹੇ ਸਾਰੀ ਦੁਨੀਆਂ ਬੈਠ ਕੇ ਕੋਈ ਅਸੂਲ ਘੜ ਲਏ ਉਹ ਅਸੂਲ ਤਾਂ ਹੋ ਸਕਦੇ ਨੇ ਲੇਕਿਨ ਗੁਰਮਤਿ ਨਹੀਂ ਹੋ ਸਕਦੀ। ਗੁਰਮਤਿ ਕੇਵਲ ਗੁਰੂ ਗ੍ਰੰਥ ਸਾਹਿਬ ਵਿਚ ਹੈ, ਬਾਕੀ ਮਨਮਤਿ ਹੈ ਜੋ ਇਸ ਦੇ ਵਿਪਰੀਤ ਕਰਾਂਗੇ ਕਿਉਂਕਿ ਮਹਾਰਾਜ ਕਹਿੰਦੇ ਨੇ –

***ਕਾਹੇ ਰੇ ਮਨ ਚਿਤਵਹਿ ਉਦਮੁ***
***ਜਾ ਆਹਰਿ ਹਰਿ ਜੀਉ ਪਰਿਆ॥ ਪੰਨਾ – 9***

ਅਸੀਂ ਕਹਿੰਦੇ ਹਾਂ ਇਹ ਤਾਂ ਗੱਲ ਹੀ ਗਲਤ ਹੈ। ਸਾਨੂੰ ਸਰੀਰ ਦਿਤਾ ਹੈ ਸਾਨੂੰ ਨੱਠਣਾ ਭੱਜਣਾ ਚਾਹੀਦਾ ਹੈ। ਇਸ ਤੋਂ ਬਿਨਾਂ ਸਭ ਕੁਝ ਕਿਵੇਂ ਆ ਜਾਏਗਾ? ਉਹ ਧਾਰਨ ਨਹੀਂ ਕਰ ਸਕਦੇ ਕਿਉਂਕਿ ਬਹੁਤ ਔਖੀ ਚੀਜ਼ ਹੈ। ਮਹਾਰਾਜ ਜੀ ਕਹਿੰਦੇ – ਹਰ ਵਕਤ ਤੂੰ ਨਾਮ ਜਪ –

***ਬਾਰੰ ਬਾਰ ਬਾਰ ਪ੍ਰਭੁ ਜਪੀਐ॥***
***ਪੀ ਅੰਮ੍ਰਿਤੁ ਇਹੁ ਮਨੁ ਤਨੁ ਧ੍ਰਪੀਐ॥ ਪੰਨਾ – 286***

ਇੱਥੇ ਵੀ ਅੰਮ੍ਰਿਤ ਦੀ ਬਾਤ ਮਹਾਰਾਜ ਜੀ ਨੇ ਕਰ ਦਿਤੀ। ਇਹ ਨਾਮ ਜਿਹੜਾ ਹੈ ਇਹ ਅੰਮ੍ਰਿਤ ਹੈ। ਇਹ ਗੁਰੂ ਦੀ ਮਤ ਧਾਰਨ ਕਰਨ ਦੇ ਨਾਲ ਪ੍ਰਾਪਤ ਹੁੰਦਾ ਹੈ। ਇਹ ਕਰਦਾ ਕੀ ਹੈ? ਕਹਿੰਦੇ –

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ.......॥***
***ਪੰਨਾ – 538***

ਇਕ ਹਉਮੈ ਤੇ ਇਕ ਮਾਇਆ, ਅਵਿਦਿਆ, ਭੁੱਲ ਇਹ ਦੋ ਚੀਜ਼ਾਂ ਵਿਹੁ ਨੇ – ਸਰੀਰ ਦੇ ਅੰਦਰ। ਇਹ ਐਨੀਆਂ ਫੈਲ ਗਈਆਂ, ਸਾਰੇ ਸਰੀਰ ਦੇ ਵਿਚ ਫੈਲ ਕੇ ਇਸ ਨੂੰ ਬੇਹੋਸ਼ੀ ਦੀ ਹੱਦ ਤੱਕ ਲੈ ਗਈਆਂ, ਕੋਈ ਕਣ ਐਸਾ ਨਹੀਂ ਜਿਸ ਦੇ ਵਿਚ ਸੁਰਤ ਕਾਇਮ ਰਹਿ ਗਈ ਇਥੋਂ ਤਕ ਕਿ ਜਿਹੜੀ ਸਾਡੀ ਸੁਰਤ ਹੈ ਸਾਡੀ ਦੇਹੀ ਦੇ ਅੰਦਰ, ਉਹ ਵੀ ਸਾਰੀ ਦੀ ਸਾਰੀ ਅਸਰਦਾਇਕ ਹੋ ਗਈ, ਉਹ ਸੁਰਤ ਖਤਮ ਹੋ ਗਈ। ਇਥੇ ਸਾਨੂੰ ਫੇਰ ਨਹੀਂ ਪਤਾ ਲਗਦਾ ਕਿ ਮਹਾਰਾਜ ਜੀ ਦੀ ਜਿਹੜੀ ਪਰਿਭਾਸ਼ਾ ਹੈ ਉਹ ਚੀਜ਼ ਕੋਈ ਹੋਰ ਹੈ ਜਿਹੜੀ ਸਾਡੀ ਬੁੱਧੀ ਵਿਚ ਨਹੀਂ ਆਉਂਦੀ। ਕਿਉਂ ਨਹੀਂ ਅਸੀਂ ਉਸ ਚੀਜ਼ ਨੂੰ ਸਮਝਣ ਦਾ ਯਤਨ ਕਰਦੇ ਜਿੱਥੇ ਮਹਾਰਾਜ ਜੀ ਕਹਿੰਦੇ ਨੇ? ਅਸੀਂ ਤਾਂ ਕਹਿੰਦੇ ਹਾਂ ਜਿਹੜੀ ਮੇਰੀ ਜਾਤ ਹੈ ਜੇ ਇਹੀ ਨਾ ਰਹੀ ਤਾਂ ਬਾਕੀ ਕੀ ਰਹਿ ਗਿਆ ਜਿਸ ਨੂੰ ਹਉਮੈ ਕਹਿੰਦੇ ਨੇ। ਮੈਂ ਸਵੇਰ ਵੇਲੇ ਸੁਣਦਾ ਸੀ, ਧਾਰਨਾ ਇਥੋਂ ਜਾ ਰਹੀ ਸੀ ਕਿਉਂਕਿ ਬੜੀ ਦੂਰ ਤੱਕ ਅਵਾਜ਼ ਜਾਂਦੀ ਹੈ। ਉਹ ਧਾਰਨਾ ਸੀ – 'ਕਿਤੇ ਲੱਗ ਨਾ ਕਿਸੇ ਨੂੰ ਜਾਵੇ, ਹਉਮੈ ਵਾਲਾ ਰੋਗ ਹੈ ਬੁਰਾ।' ਬਹੁਤ ਉਚਾ ਸਿਧਾਂਤ ਸੀ ਜੋ ਬ੍ਰਹਮਗਿਆਨੀ ਦੇ ਮੁੱਖ ਤੋਂ ਹੀ ਨਿਕਲ ਸਕਦਾ ਹੈ, ਹੋਰ ਕਿਸੇ ਦੇ ਮੁੱਖ ਤੋਂ ਨਿਕਲ ਨਹੀਂ ਸਕਦਾ ਕਿਉਂਕਿ ਸਾਰਾ ਸੰਸਾਰ ਹਉਮੈ ਦੇ ਰੋਗ ਨਾਲ ਪੀੜਤ ਹੈ। ਉਹ ਇਸ ਤਰ੍ਹਾਂ ਸੀ ਕਿ ਰੋਗ ਲੱਗਿਆ ਨਹੀਂ ਹੈ, ਰੋਗ ਬੁਰਾ ਤਾਂ ਹੈ, ਕਿਤੇ ਲੱਗ ਨਾ ਜਾਵੇ। ਮਹਾਰਾਜ ਜੀ ਕਹਿੰਦੇ ਸਾਰਿਆਂ ਨੂੰ ਲੱਗਿਆ ਪਿਆ ਹੈ; ਲੱਗਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਕਿ ਲੱਗ ਨਾ ਜਾਵੇ, ਉਹ ਤਾਂ ਲੱਗਿਆ ਹੋਇਆ ਹੀ ਹੈ। ਇਸ ਦੇ ਜਨਮ ਤੋਂ ਹੀ ਇਸ ਦੇ ਨਾਲ ਆਇਆ ਹੈ –

***ਹਉਮੈ ਰੋਗੁ ਮਾਨੁਖ ਕਉ ਦੀਨਾ॥ ਪੰਨਾ – 1140***

ਮਨੁੱਖ ਨੂੰ ਮਿਲਿਆ ਹੀ ਹਉਮੈ ਰੋਗ ਹੈ, ਇਸ ਨੇ ਸਾਨੂੰ ਪ੍ਰਮੇਸ਼ਰ ਦੇ ਨਾਲੋਂ ਵਿਛੋੜ ਦਿਤਾ। ਜਦੋਂ ਤੱਕ ਹਉਮੈ ਹੈ ਉਦੋਂ ਤੱਕ ਨਾਮ ਨਹੀਂ ਹੈ –

***ਹਉਮੈ ਨਾਵੈ ਨਾਲਿ ਵਿਰੋਧੁ ਹੈ ਦੁਇ ਨ ਵਸਹਿ ਇਕ ਠਾਇ॥***
***ਪੰਨਾ – 560***

ਸੋ ਦੋ ਚੀਜ਼ਾਂ ਹੋ ਗਈਆਂ। ਜੇ ਨਾਮ ਦੀ ਪ੍ਰਾਪਤੀ ਕਰਨੀ ਹੈ ਤਾਂ ਹਉਮੈ ਨੂੰ ਸਮਝਣ ਦਾ ਯਤਨ ਕਰੋ। ਕੋਈ ਐਸੀ ਚੀਜ਼ ਹੋਵੇ ਜੋ ਹਉਮੈ ਨੂੰ ਨਾਸ਼ ਕਰ ਦੇਵੇ। ਮਹਾਰਾਜ ਕਹਿੰਦੇ ਇਸ ਦਾ ਨਾਸ਼ ਕਰਨ ਵਾਲਾ ਕੇਵਲ ਨਾਮ ਹੈ –

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤ ਬਿਖੁ ਲਹਿ ਜਾਏ ਰਾਮ॥ ਪੰਨਾ – 538***

ਜੇ ਤੈਨੂੰ ਇਹ ਅੰਮ੍ਰਿਤ ਮਿਲ ਗਿਆ ਨਾਮ ਦਾ ਤਾਂ ਇਹ ਵਿਹੁ ਲਹਿ ਜਾਵੇਗੀ। ਇਹ ਵਿਹੁ ਲਹਿੰਦੀ ਸਾਰ ਤੂੰ ਸੁਰਤ ਵਿਚ ਆ ਜਾਏਂਗਾ। ਮਹਾਰਾਜ ਕਹਿੰਦੇ ਪਿਆਰਿਆ। ਹੁਣ ਤੂੰ ਸੁਰਤ ਵਾਲਾ ਬਣਿਆ ਬੈਠਾ ਹੈਂ। ਹਰ ਇਮਤਿਹਾਨ ਦੇ ਅੰਦਰ ਤੈਨੂੰ 100% ਨੰਬਰ ਮਿਲਦੇ ਹਨ, ਦੁਨੀਆਂ ਦੇ ਅੰਦਰ ਤੂੰ ਬਹੁਤ ਦਾਨਾ ਗਿਣਿਆ ਗਿਆ ਹੈਂ, ਦੁਨੀਆਂ ਤੇਰਾ ਆਦਰ ਕਰਦੀ ਹੈ, ਸਤਿਕਾਰ ਕਰਦੀ ਹੈ ਤੇ ਤੂੰ ਸੁਪਨੇ ਦੇ ਅੰਦਰ ਚਲ ਰਿਹਾ ਹੈਂ, ਤੇਰੀ ਜਿਹੜੀ ਸੁਰਤ ਹੈ ਉਹ ਜਾਗੀ ਹੋਈ ਸੁਰਤ ਨਹੀਂ ਹੈ, ਸੁੱਤੀ ਪਈ ਸੁਰਤ ਹੈ। ਤੇਰਾ ਹਰ ਅੰਗ ਸੁੱਤਾ ਪਿਆ ਹੈ –

***ਨੈਨਹੁ ਨੀਦ ਪਰ ਦ੍ਰਿਸਟਿ ਵਿਕਾਰ॥***
***ਸ੍ਰਵਣ ਸੋਏ ਸੁਣਿ ਨਿੰਦ ਵੀਚਾਰ॥***
***ਰਸਨਾ ਸੋਈ ਲੋਭਿ ਮੀਠੈ ਸਾਦਿ॥***
***ਮਨੁ ਸੋਇਆ ਮਾਇਆ ਬਿਸਮਾਦਿ॥ ਪੰਨਾ – 182***

ਕਿਸੇ ਮਾਇਆ ਦਾ ਨਸ਼ਾ ਚੜ੍ਹ ਗਿਆ, ਉਸ ਦੇ ਵਿਚ ਅਸੀਂ ਸੁੱਤੇ ਪਏ ਹਾਂ। ਮਹਾਰਾਜ ਜੀ ਕਹਿੰਦੇ ਪਹਿਲਾਂ ਇਸ ਨੂੰ ਸਮਝਣ ਦਾ ਯਤਨ ਕਰ। ਇਹ ਜਿਹੜੀ ਤੇਰੀ ਸੁਰਤ ਹੈ ਜਿਸ ਦੀ ਪ੍ਰਸੰਸਾ ਹੋ ਰਹੀ ਹੈ ਕਿ ਬੜਾ ਵੱਡਾ ਸੋਝੀਵਾਨ ਬੰਦਾ ਹੈ; ਇਹ ਤੂੰ ਭੁੱਲ ਜਾ –

***ਭੋਲਿਆ ਹਉਮੈ ਸੁਰਤਿ ਵਿਸਾਰਿ॥ ਪੰਨਾ – 1168***

ਤੂੰ ਤਾਂ ਭੋਲਾ ਹੈਂ, ਦਾਨਾ ਨਹੀਂ ਹੈਂ, ਤੂੰ ਇਸ ਹਉਮੈ ਸੂਰਤ ਨੂੰ ਵਿਸਾਰਨ ਦਾ ਯਤਨ ਕਰ। ਮਹਾਰਾਜ ਕਹਿੰਦੇ ਤਾਂ ਫੇਰ –

***ਬਿਨਸਿ ਜਾਇ ਹਉਮੈ ਬਿਖੁ ਫੈਲੁ॥ ਪੰਨਾ – 289***

ਜਿਹੜੀ ਵਿਹੁ ਫੈਲੀ ਹੋਈ ਹੈ ਇਹ ਨਸ਼ਟ ਹੋ ਜਾਂਦੀ ਹੈ ਜਦੋਂ ਅੰਮ੍ਰਿਤ ਦੀ ਪ੍ਰਾਪਤੀ ਹੁੰਦੀ ਹੈ –

***ਹਉਮੈ ਮਾਇਆ ਬਿਖੁ ਹੈ ਮੇਰੀ ਜਿੰਦੁੜੀਏ***
***ਹਰਿ ਅੰਮ੍ਰਿਤਿ ਬਿਖੁ ਲਹਿ ਜਾਏ ਰਾਮ॥ ਪੰਨਾ – 538***

ਜਦੋਂ ਅੰਮ੍ਰਿਤ ਪ੍ਰਾਪਤ ਹੋ ਗਿਆ ਫੇਰ ਇਹ ਬਿਖੁ ਲਹਿ ਜਾਂਦੀ ਹੈ। ਕਹਿੰਦੇ ਅੰਮ੍ਰਿਤ ਤਾਂ ਅਸੀਂ ਪੰਜ ਪਿਆਰਿਆਂ ਤੋਂ ਛਕ ਲੈਂਦੇ ਹਾਂ ਫੇਰ ਵਿਹੁ ਤਾਂ ਲਹਿੰਦੀ ਨਹੀਂ, ਸਾਡੇ ਅੰਦਰ ਰਹਿੰਦੀ ਹੈ। ਮਹਾਰਾਜ ਜੀ ਕਹਿੰਦੇ ਉਹ ਇਕ ਵਿਧੀ ਹੈ, ਉਹ ਤਾਂ ਮਿਲਣੀ ਹੈ ਜੇ ਤੂੰ ਸਵੈ ਅਨੁਸ਼ਾਸ਼ਨ ਵਿਚ ਆ ਕੇ ਗੁਰੂ ਕੋਲ 100% ਸਮਰਪਣ ਕਰ ਦੇਵੇਂ ਆਪਣੇ ਆਪ ਨੂੰ, ਨਹੀਂ ਤਾਂ ਮਿਲਣੀ ਨਹੀਂ ਕਿਉਂਕਿ ਇਹ ਗੁਰੂ ਦੇ ਕੋਲ ਰੱਖੀ ਗਈ ਹੈ –

***ਬਿਨੁ ਸਬਦੈ ਅੰਤਰਿ ਆਨੇਰਾ॥***
***ਨ ਵਸਤੁ ਲਹੈ ਨ ਚੂਕੈ ਫੇਰਾ॥*** ***ਪੰਨਾ – 124***

ਜਦੋਂ ਤੱਕ ਤੈਨੂੰ ਸ਼ਬਦ ਦੀ ਪ੍ਰਾਪਤੀ ਨਹੀਂ ਹੋਈ, ਸ਼ਬਦ ਦਾ ਪ੍ਰਕਾਸ਼ ਤੇਰੇ ਅੰਦਰ ਨਹੀਂ ਹੋਇਆ।

***ਗਿਆਨ ਅੰਜਨੁ ਗੁਰਿ ਦੀਆ ਅਗਿਆਨ ਅੰਧੇਰ ਬਿਨਾਸੁ॥***
***ਪੰਨਾ – 293***

ਇਹ ਚੀਜ਼ ਤੈਨੂੰ ਪ੍ਰਾਪਤ ਨਹੀਂ ਹੋਈ ਓਨੀ ਦੇਰ ਤੱਕ ਤੂੰ ਇਕ ਬਹੁਤ ਹਨ੍ਹੇਰੇ ਵਿਚ ਚੱਲ ਰਿਹਾ ਹੈਂ ਕਿਉਂਕਿ ਇਸ ਹਨ੍ਹੇਰੇ ਨੂੰ ਪ੍ਰਕਾਸ਼ ਵਿਚ ਬਦਲਣ ਦੀ ਚਾਬੀ ਗੁਰੂ ਕੋਲ ਹੈ।

***ਸਤਿਗੁਰ ਹਥਿ ਕੁੰਜੀ ਹੋਰਤੁ ਦਰੁ ਖੁਲੈ ਨਾਹੀ***
***ਗੁਰੁ ਪੂਰੈ ਭਾਗਿ ਮਿਲਾਵਣਿਆ॥*** ***ਪੰਨਾ – 124***

ਤੇ ਪੂਰੇ ਭਾਗ ਤੇਰੇ ਹੋਣ ਤਾਂ ਤੈਨੂੰ ਗੁਰੂ ਦਾ ਮਿਲਾਪ ਹੋਏਗਾ, ਪੂਰੇ ਸਮਰੱਥ ਗੁਰੂ ਦਾ ਮਿਲਾਪ ਹੋਏਗਾ, ਸਮਰੱਥ ਗੁਰੂ ਤੋਂ ਬਗੈਰ ਹਨ੍ਹੇਰਾ ਦੂਰ ਨਹੀਂ ਹੁੰਦਾ –

***ਜਿਸ ਕਾ ਗ੍ਰਿਹੁ ਤਿਨਿ ਦੀਆ ਤਾਲਾ ਕੁੰਜੀ ਗੁਰ ਸਉਪਾਈ॥***
***ਅਨਿਕ ਉਪਾਵ ਕਰੇ ਨਹੀ ਪਾਵੈ ਬਿਨੁ ਸਤਿਗੁਰ ਸਰਣਾਈ॥***
***ਪੰਨਾ – 205***

ਜਦੋਂ ਤੱਕ ਤੂੰ ਸ਼ਰਣ ਵਿਚ ਨਹੀਂ ਆਉਂਦਾ, ਆਪਣਾ ਆਪਾ ਚਰਨਾਂ ਵਿਚ ਭੇਟ ਨਹੀਂ ਕਰਦਾ, ਓਨਾਂ ਚਿਰ ਤੈਨੂੰ ਏਸ ਚੀਜ਼ ਦੀ ਪ੍ਰਾਪਤੀ ਨਹੀਂ ਹੋਣੀ। ਸੋ ਏਸ ਕਰਕੇ ਉਸ ਦੀ ਪ੍ਰਾਪਤੀ ਲਈ ਤੈਨੂੰ ਸਮਰਪਣ ਕਰਨਾ ਪੈਣਾ ਹੈ, ਆਪਣਾ ਮਨ ਗਹਿਣੇ ਕਰਨਾ ਪੈਣਾ ਹੈ –

***ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ............॥***
***ਪੰਨਾ – 918***

ਫੇਰ ਕੀ ਹੋਏਗਾ? ਤੂੰ ਉਸ ਦਾ ਹੁਕਮ ਮੰਨ। ਜਦੋਂ ਸਭ ਕੁਝ ਦੇ ਦਿਤਾ ਫੇਰ ਹੁਕਮ ਚਲੇਗਾ ਤੇਰੇ ਅੰਦਰ, ਉਸ ਨੂੰ ਮੰਨ ਲੈ।

***...........ਹੁਕਮਿ ਮੰਨੀਐ ਪਾਈਐ॥*** ***ਪੰਨਾ – 918***

ਫੇਰ ਕੀ ਹੋਏਗਾ? ਕਹਿੰਦੇ ਜਿਹੜੀ ਚੀਜ਼ ਨੂੰ ਤੂੰ ਪ੍ਰਾਪਤ ਕਰਨਾ ਚਾਹੁੰਦਾ ਹੈਂ, ਉਹ ਤੈਨੂੰ ਮਿਲ ਜਾਏਗੀ, ਪ੍ਰਾਪਤ ਹੋ ਜਾਏਗੀ। ਸੋ ਉਸ ਨਾਮ ਦਾ ਜਿਹੜਾ ਖਜ਼ਾਨਾ ਹੈ ਉਹ ਗੁਰੂ ਦੇ ਹੱਥ ਵਿਚ ਹੈ –

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ***
***ਸੁ ਅੰਮ੍ਰਿਤੁ ਗੁਰ ਤੇ ਪਾਇਆ॥***
***ਪਾਇਆ ਅੰਮ੍ਰਿਤੁ ਗੁਰਿ ਕ੍ਰਿਪਾ ਕੀਨੀ***
***ਸਚਾ ਮਨਿ ਵਸਾਇਆ॥*** ***ਪੰਨਾ – 918***

ਉਹ ਮਨ ਵਿਚ ਵਸ ਗਿਆ, ਹਿਰਦੇ ਵਿਚ ਵਸ ਗਿਆ ਜਿਸ ਵਕਤ ਗੁਰੂ ਨੇ ਕ੍ਰਿਪਾ ਕਰ ਦਿਤੀ। ਹੁਣ ਇਨ੍ਹਾਂ ਸਾਰੀਆਂ ਚੀਜ਼ਾਂ ਦੇ ਨਾਲ ਇਹ ਹੈ ਕਿ ਉਹ ਚੀਜ਼ ਕਿੱਥੇ ਹੈ? ਮਹਾਰਾਜ ਜੀ ਕਹਿੰਦੇ ਉਹ ਚੀਜ਼ ਪ੍ਰਮੇਸ਼ਰ ਨੇ ਤੇਰੇ ਪੈਦਾ ਹੋਣ ਤੋਂ ਪਹਿਲਾਂ ਤੇਰੇ ਅੰਦਰ ਰੱਖੀ ਹੋਈ ਹੈ।

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥*** ***ਪੰਨਾ – 293***

ਉਹ ਜਿਹੜਾ ਪ੍ਰਭੂ ਦਾ ਨਾਮ ਹੈ ਜਿਸ ਦਾ ਅਸੀਂ ਜ਼ਿਕਰ ਕਰਦੇ ਹਾਂ ਕਿ ਤੇਰੇ ਹਿਰਦੇ ਵਿਚ ਨਾ ਵਸਿਆ ਤਾਂ ਮਾਤਾ ਨੂੰ ਬਾਂਝ ਹੋਣਾ ਚਾਹੀਦਾ ਸੀ, ਉਹ ਤੇਰੇ ਅੰਦਰ ਪਿਆ ਹੈ, ਤੂੰ ਕਿਉਂ ਨਹੀਂ ਤਲਾਸ਼ ਕਰਦਾ –

***ਦੇਹੀ ਮਹਿ ਇਸ ਕਾ ਬਿਸ੍ਰਾਮੁ॥*** ***ਪੰਨਾ – 293***

ਇਸ ਦੇਹੀ ਦੇ ਵਿਚ ਉਸ ਦਾ ਟਿਕਾਣਾ ਹੈ ਤੇ ਟਿਕਾਣੇ ਦੇ ਨਾਲ ਉਥੇ ਨਿਸ਼ਾਨੀਆਂ ਨੇ –

***ਸੁੰਨ ਸਮਾਧਿ ਅਨਹਤ ਤਹ ਨਾਦ॥*** ***ਪੰਨਾ – 293***

ਉਸ ਥਾਂ ਤੇ ਕੋਈ ਫੁਰਨਾ ਨਹੀਂ ਹੈ। ਉਥੇ ਜੋ ਹੈ ਦ੍ਰਿਸ਼ਟੀ ਤਾਂ ਇਕੋ ਬ੍ਰਹਮ ਦੀ ਹੈ, ਉਥੇ ਹੈ ਹੀ ਨਹੀਂ ਦੂਜਾ ਕੋਈ, ਦੂਸਰਾ ਕੋਈ ਨਜ਼ਰ ਨਹੀਂ ਆਉਂਦਾ। ਉਥੇ ਅਨਹਦ ਨਾਦ ਹੈ, ਆਤਮਕ ਸੰਗੀਤ ਹੈ ਜਿਸ ਦਾ ਤੂੰ ਨਾ ਤਾਂ ਅਨੁਮਾਨ ਲਗਾ ਸਕਦਾ ਹੈਂ, ਨਾ ਪ੍ਰਕ੍ਰਿਤੀ ਦੇ ਸਾਜ਼ਾਂ ਵਿਚੋਂ ਉਸ ਦੇ ਸਾਜ਼ ਨੂੰ ਮਿਲਾ ਸਕਦਾ ਹੈਂ। ਕਹਿਣ ਵਾਲੇ ਕਹਿੰਦੇ ਨੇ ਕਿ ਪੰਜ ਸ਼ਬਦ ਨੇ, ਇਕ ਤਾਂ ਏਸ ਤਰ੍ਹਾਂ ਹੈ ਜਿਵੇਂ ਆਪਣੀ ਸ਼ਾਨ ਹੁੰਦੀ ਹੈ, ਦੂਸਰਾ ਜਿਵੇਂ ਸਿਤਾਰ ਤੇ ਗਜ਼ ਫਿਰਦਾ ਹੈ, ਤੀਸਰਾ ਹੈ ਜਿਵੇਂ ਬੰਸਰੀ ਵਜਦੀ ਹੈ, ਚੌਥਾ ਹੈ ਜਿਸ ਤਰ੍ਹਾਂ ਵੀਣਾ ਵਜਦੀ ਹੈ, ਪੰਜਵਾਂ ਹੈ ਜਿਵੇਂ ਮਿਰਦੰਗ ਦੀ ਧੁਨੀ ਹੁੰਦੀ ਹੈ ਜਾਂ ਸ਼ੇਰ ਦੀ ਗਰਜਣਾ, ਬੱਦਲ ਦੀ ਗਰਜਣਾ। ਇਨ੍ਹਾਂ ਚੀਜ਼ਾਂ ਨਾਲ ਅਸੀਂ ਉਸ ਦਾ ਨਾਪ ਤੋਲ ਲਾਉਣ ਦਾ ਯਤਨ ਕਰਦੇ ਹਾਂ ਕਿਉਂਕਿ ਉਹ ਪ੍ਰਕ੍ਰਿਤਕ ਸ਼ਬਦ ਨਹੀਂ ਹਨ। ਉਹ ਕੋਈ ਆਤਮਕ ਸੰਗੀਤ ਹੈ ਜਿਸ ਦਾ ਸਾਨੂੰ ਅਨੁਭਵ ਨਹੀਂ ਹੁੰਦਾ, ਅੱਖਰਾਂ ਦੇ ਵਿਚ ਅਸੀਂ ਦੱਸ ਨਹੀਂ ਸਕਦੇ, ਅੱਖਰਾਂ ਵਿਚ ਕੇਵਲ ਪ੍ਰਕ੍ਰਿਤੀ ਦੀਆਂ ਚੀਜ਼ਾਂ ਦੱਸ ਸਕਦੇ ਹਾਂ। ਦੂਜੀ ਬਾਰੇ ਤਾਂ ਕਹਿ ਹੀ ਨਹੀਂ ਹੁੰਦਾ –

***ਕਬੀਰ ਚਰਨ ਕਮਲ ਕੀ ਮਉਜ ਕੋ ਕਹਿ ਕੈਸੇ ਉਨਮਾਨ॥***
***ਪੰਨਾ – 1371***

ਕਿਵੇਂ ਅਨੁਮਾਨ ਲਾਇਆ ਜਾਏਗਾ ਜਦੋਂ ਉਹ ਚੀਜ਼ ਹੀ ਪ੍ਰਾਪਤ ਨਹੀਂ। ਅੰਨ੍ਹੇ ਹਜ਼ਾਰਾਂ ਬੈਠੇ ਹੋਣ, ਉਥੇ ਰੰਗਾਂ ਦੀ ਗੱਲ ਕਰੇ ਕੋਈ ਬੰਦਾ ਕਿ ਆਹ ਹਰਾ ਹੈ, ਨੀਲਾ ਹੈ, ਕਾਲਾ ਹੈ, ਪੀਲਾ ਹੈ, ਕਿਵੇਂ ਉਨ੍ਹਾਂ ਦੀ ਸਮਝ ਆਏਗਾ? ਆਉਂਦਾ ਨਹੀਂ। ਸੋ ਇਸ ਤਰ੍ਹਾਂ ਸਾਧ ਸੰਗਤ ਜੀ! ਇਹ ਜੋ ਨਾਮ ਹੈ ਮਹਾਰਾਜ ਜੀ ਕਹਿੰਦੇ ਅੰਦਰ ਹੈ –

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸ੍ਰਾਮੁ॥***
***ਸੁੰਨ ਸਮਾਧਿ ਅਨਹਤ ਤਹ ਨਾਦ॥***

***ਕਹਨੁ ਨ ਜਾਈ ਅਚਰਜ ਬਿਸਮਾਦ॥ ਪੰਨਾ - 293***

ਕਹਿਆ ਨਹੀਂ ਜਾਂਦਾ -

***ਤਿਨਿ ਦੇਖਿਆ ਜਿਸੁ ਆਪਿ ਦਿਖਾਏ॥***
***ਨਾਨਕ ਤਿਸੁ ਜਨ ਸੋਝੀ ਪਾਏ॥ ਪੰਨਾ - 293***

ਜਿਸ ਦੇ ਉਤੇ ਗੁਰੂ ਕ੍ਰਿਪਾ ਕਰ ਦੇਵੇ ਉਹ ਇਸ ਥਾਂ ਤੇ ਪਹੁੰਚਦਾ ਹੈ ਜਿਸ ਨੂੰ ਨਾਮ ਹਿਰਦੇ 'ਚ ਵਸਣਾ ਕਹਿੰਦੇ ਨੇ ਤੇ ਜਦੋਂ ਨਾਮ ਹਿਰਦੇ ਵਿਚ ਵਸ ਗਿਆ ਤੇ ਗੁਰੂ ਨੇ ਪ੍ਰਗਟ ਕਰ ਦਿਤਾ -

............. ***ਗੁਪਤੁ ਨਾਮੁ ਪਰਗਾਝਾ॥ ਪੰਨਾ - 697***

ਗੁਪਤ ਸੀ, ਅੰਦਰ ਸੀ ਸਾਡੇ, ਉਸ ਨੂੰ ਪ੍ਰਗਟ ਕਰ ਦਿਤਾ, ਪ੍ਰਗਟ ਕਰਕੇ ਦੇਹੀ ਵਿਚ ਅੰਦਰ-ਬਾਹਰ ਸਾਰੇ ਆ ਗਿਆ, ਜਦੋਂ ਪ੍ਰਗਟ ਹੋਇਆ ਤਾਂ ਨੇਤਰ੍ਹ ਖੁਲ੍ਹ ਗਏ ਫੇਰ ਉਸ ਤੋਂ ਬਗੈਰ ਕੋਈ ਨਜ਼ਰ ਨਹੀਂ ਆਉਂਦਾ -

***ਸੋ ਅੰਤਰਿ ਸੋ ਬਾਹਰਿ ਅਨੰਤ॥***
***ਘਟਿ ਘਟਿ ਬਿਆਪਿ ਰਹਿਆ ਭਗਵੰਤ॥***
***ਧਰਨਿ ਮਾਹਿ ਆਕਾਸ ਪਇਆਲ॥***
***ਸਰਬ ਲੋਕ ਪੂਰਨ ਪ੍ਰਤਿਪਾਲ॥***
***ਬਨਿ ਤਿਨਿ ਪਰਬਤਿ ਹੈ ਪਾਰਬ੍ਰਹਮੁ॥***
***ਜੈਸੀ ਆਗਿਆ ਤੈਸਾ ਕਰਮੁ॥***
***ਪਉਣ ਪਾਣੀ ਬੈਸੰਤਰ ਮਾਹਿ॥***
***ਚਾਰਿ ਕੁੰਟ ਦਹ ਦਿਸੇ ਸਮਾਹਿ॥***
***ਤਿਸ ਤੇ ਭਿੰਨ ਨਹੀ ਕੋ ਠਾਉ॥***
***ਗੁਰ ਪ੍ਰਸਾਦਿ ਨਾਨਕ ਸੁਖੁ ਪਾਉ॥ ਪੰਨਾ - 294***

ਕੋਈ ਚੀਜ਼ ਨਹੀਂ ਜਿਹੜੀ ਉਸ ਤੋਂ ਭਿੰਨ ਹੋਵੇ, ਜਿਹੜਾ ਅਸੀਂ ਬੋਲਦੇ ਹਾਂ ਇਹ ਵੀ ਉਸ ਦੇ ਵਿਚ ਹੀ ਹੈ, ਜਿਹੜਾ ਵਾਹਿਗੁਰੂ ਕਹਿੰਦੇ ਹਾਂ ਇਹ ਵੀ ਉਸ ਦੇ ਵਿਚ ਹੈ। ਜਿਸ ਦਾ ਵਾਹਿਗੁਰੂ ਦੇ ਅੱਖਰ ਦੇ ਨਾਲ ਉਸ ਦੀ ਥਾਂ ਦੇ ਉਤੇ ਸਬੰਧ ਜੁੜ ਜਾਵੇ ਤਾਂ ਉਸ ਦੇ ਅੰਦਰ ਸੋਝੀ ਆ ਜਾਇਆ ਕਰਦੀ ਹੈ। ਸੋ ਇਥੇ ਪਹੁੰਚੀਏ ਕਿਵੇਂ? ਮਹਾਰਾਜ ਜੀ ਕਹਿੰਦੇ ਇਥੇ ਪਹੁੰਚਣ ਵਾਸਤੇ ਤੈਨੂੰ ਭਗਤੀ ਦਾ ਮੀਡੀਆ ਵਰਤਣਾ ਪੈਣਾ ਹੈ ਜਿਸ ਦੇ ਵਿਚੋਂ ਸ਼੍ਰੋਮਣੀ ਭਗਤੀ -

***ਕਲਜੁਗ ਮਹਿ ਕੀਰਤਨੁ ਪਰਧਾਨਾ॥***
***ਗੁਰਮੁਖਿ ਜਪੀਐ ਲਾਇ ਧਿਆਨਾ॥***
***ਆਪਿ ਤਰੈ ਸਗਲੇ ਕੁਲ ਤਾਰੇ***
***ਹਰਿ ਦਰਗਹ ਪਤਿ ਸਿਉ ਜਾਇਦਾ॥ ਪੰਨਾ - 1076***

ਸੋ ਯਤਨ ਕੀਤਾ ਜਾ ਰਿਹਾ ਹੈ। ਅਸੀਂ ਬੈਠ ਕੇ ਕਰਦੇ ਹਾਂ ਅੰਮ੍ਰਿਤ ਵੇਲੇ। ਇਹ ਦੋ ਤੋਂ ਸ਼ੁਰੂ ਹੁੰਦਾ ਹੈ, ਇਕ ਤੇ ਜਾ ਕੇ ਖਤਮ ਹੁੰਦਾ ਹੈ। ਦ੍ਵੈਤ ਖਤਮ ਹੋ ਜਾਂਦੀ ਹੈ, ਮੈਂ ਮਰ ਜਾਂਦੀ ਹੈ। ਦੇਖਣ ਵਾਲਾ ਕੌਣ ਰਹਿੰਦਾ ਹੈ? ਅਸਲੀ ਰਹਿ ਜਾਂਦਾ ਹੈ, ਜਿਹੜਾ ਦੂਜਾ ਪਰਛਾਵਾਂ ਸੀ ਉਹ ਗ਼ਾਇਬ ਹੋ ਜਾਂਦਾ ਹੈ -

***ਜਬ ਹਮ ਹੋਤੇ ਤਬ ਤੂ ਨਾਹੀ ਅਬ ਤੂਹੀ ਮੈ ਨਾਹੀ॥***
***ਪੰਨਾ - 657***

ਜਦੋਂ ਇਹ ਅਵਸਥਾ ਆ ਜਾਂਦੀ ਹੈ ਫੇਰ ਅੰਮ੍ਰਿਤ ਪ੍ਰਗਟ ਹੋ ਜਾਂਦਾ ਹੈ, ਨਾਮ ਪ੍ਰਗਟ ਹੋ ਜਾਂਦਾ ਹੈ। ਇਸੇ ਅਨੁਭਵ ਨੂੰ ਗੁਰੂ ਮਹਾਰਾਜ ਨਾਮ ਕਹਿੰਦੇ ਨੇ। ਇਹ ਅਨੁਭਵ ਜਦੋਂ ਪ੍ਰਾਪਤ ਹੋ ਜਾਂਦਾ ਹੈ - ਪ੍ਰਤੱਖ ਰੂਪ ਦੇ ਅੰਦਰ, ਉਸ ਵੇਲੇ ਹਿਰਦੇ ਵਿਚ ਵਸ ਜਾਂਦਾ ਹੈ ਤੇ ਉਸ ਦੀ ਮਹਿਮਾ ਕਿੰਨੀ ਹੈ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਇਹੀ ਮਨੋਰਥ ਹੈ ਸਾਡਾ ਸੰਸਾਰ ਤੇ ਆਉਣ ਦਾ ਜੇ ਅਸੀਂ ਇਸ ਮਨੋਰਥ ਨੂੰ ਨਹੀਂ ਬੁੱਝੇ ਤਾਂ -

***ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ॥***
***ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ॥***
***ਪੰਨਾ - 251***

ਕਿਸੇ-ਕਿਸੇ ਪ੍ਰੇਮੀ ਦੇ ਮੱਥੇ ਵਿਚ ਇਹ ਲੇਖ ਹੁੰਦੇ ਨੇ, ਉਹ ਸਮਰੱਥ ਗੁਰੂ ਦੇ ਨਾਲ ਮਿਲ ਕੇ ਇਸ ਅਵਸਥਾ ਤੇ ਪਹੁੰਚ ਜਾਂਦਾ ਹੈ ਤੇ ਧਰਮਰਾਜ ਦੇ ਜਿਹੜੇ ਕਾਗਜ਼ ਨੇ ਉਹ ਮਾਅਨੇ ਹੀ ਨਹੀਂ ਰੱਖਦੇ। ਧਰਮਰਾਜ ਤਾਂ ਉਸ ਨੂੰ ਫੜਦਾ ਹੈ ਜਿਹੜਾ ਹਉਮੈ ਵਿਚ ਹੈ। ਜਿਹੜਾ ਹੈ ਹੀ ਨਹੀਂ, ਧਰਮਰਾਜ ਉਥੇ ਪਹੁੰਚ ਹੀ ਨਹੀਂ ਸਕਦਾ - ਨਾ ਕੋਈ ਦੇਵੀ, ਨਾ ਕੋਈ ਦੇਵਤਾ, ਉਹ ਤਾਂ ਸਗੋਂ ਉਸ ਅਨੁਭਵ ਵਾਲੇ ਪੁਰਸ਼ ਦੇ ਦਰਸ਼ਨ ਕਰਨਾ ਲੋਚਦੇ ਨੇ -

***ਬ੍ਰਹਮ ਗਿਆਨੀ ਕਉ ਖੋਜਹਿ ਮਹੇਸੁਰ॥***
***ਨਾਨਕ ਬ੍ਰਹਮ ਗਿਆਨੀ ਆਪਿ ਪਰਮੇਸੁਰ॥***
***ਪੰਨਾ - 273***

ਸੋ ਇਹ ਗੁਰੂ ਮਹਾਰਾਜ ਨੇ ਸਾਨੂੰ ਇਕ ਬੜਾ ਵੱਡਾ ਸਿਧਾਂਤ ਦਿੱਤਾ ਹੈ, ਇਸਨੂੰ ਹਿਰਦੇ ਵਿਚ ਵਸਾਓ, ਕੋਸ਼ਿਸ਼ ਕਰੋ, ਬਚਨ ਮੰਨੋ।

***ਜਹ ਜਹ ਪੇਖਉ ਤਹ ਹਜੂਰਿ ਦੂਰਿ ਕਤਹੁ ਨ ਜਾਈ॥***
***ਪੰਨਾ - 677***

ਕਿਉਂ ਅਨੁਭਵ ਨਹੀਂ ਬਣਦਾ ਕਿਉਂਕਿ ਸਾਡੇ ਕੋਲ ਸਾਧਨ ਨਹੀਂ ਹਨ, ਅਸੀਂ ਸਤਿਸੰਗ ਨਹੀਂ ਕਰਦੇ, ਵਿਸ਼ਵਾਸ ਵਿਚ ਨਹੀਂ ਆਉਂਦੇ, ਆਪਣੀ ਮੱਤ ਦੇ ਵਿਚ ਰਹਿੰਦੇ ਹਾਂ ਹਉਮੈ ਵਾਲੀ ਜਿਹੜੀ ਮੱਤ ਹੈ ਜਿਸ ਨੂੰ ਮਹਾਰਾਜ ਕਹਿੰਦੇ ਨੇ ਕਿ ਇਸ ਨੂੰ ਭੁੱਲ ਜਾਹ ਤਾਂ ਤੂੰ ਕਿਸੇ ਕਿਨਾਰੇ ਲੱਗੇਂਗਾ।

ਵਾਹਿਗੁਰੂ ਜੀ ਕਾ ਖਾਲਸਾ॥

ਵਾਹਿਗੁਰੂ ਜੀ ਕੀ ਫਤਹਿ॥



# ਸੁਭਾਗ ਜੀ ਦਾ ਸੁਧਾਰ
# ਹੱਥੀਂ
# ਬਾਬਾ ਨੌਧ ਸਿੰਘ ਜੀ

***ਡਾ. ਭਾਈ ਵੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ-38)*

੮.

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥ ਪੰਨਾ - 1247***

ਸੁਭਾਗ ਹੁਣ ਨਵੇਂ ਟਿਕਾਣੇ ਆਈ ਹੈ, ਕਿਤਨੇ ਖੇੜੇ ਬਖੇੜੇ ਦੇਖ ਚੁੱਕੀ ਹੈ ਤੇ ਕਿੰਨੇ ਵਟਾਉ ਵਟ ਚੁਕੇ ਹਨ, ਸਭਨਾ ਦਾ ਕਾਰਨ 'ਆਦਮੀ ਦੇ ਉਸੇ ਨਮੂਨੇ' ਦੀ ਕਮੀਂ ਹੈ ਯਾ ਇਉਂ ਕਹੋ ਕਿ 'ਉਸ ਨਮੂਨੇ ਦੇ ਆਦਮੀ' ਦੀ ਕਮੀਂ ਹੈ ਕਿ ਜਿਸ ਦੇ ਅੰਦਰ ਇਕ ਨਿੱਕੀ ਜੇਹੀ ਚੰਗਿਆੜੀ ਜੀਉਂਦੀ ਹੋਵੇ। ਇਹ ਆਦਮੀ ਪਦਾਰਥ, ਇੱਜ਼ਤ, ਵਿਦਯਾ ਆਦਿ ਦੀ ਹੋਂਦ ਅਣਹੋਂਦ ਯਾ ਬਹੁਲਤਾ ਦੇ ਅਸਰਾਂ ਨਾਲ ਪੈਦਾ ਨਹੀਂ ਹੁੰਦਾ। ਨਹੀਂ, ਇਹ ਆਦਮੀ ਹਰ ਹਾਲ ਹਰ ਰੰਗ ਵਿਚ ਉਸੇ ਅੰਦਰਲੀ ਚੰਗਿਆੜੀ ਦੀ ਨਿੱਘ ਨਾਲ ਮਘਦਾ ਰਹਿੰਦਾ ਹੈ, ਉਸਨੂੰ ਨੇਕੀ ਸਿੱਖਣ ਦੀ ਲੋੜ ਨਹੀਂ, ਆਪੂੰ ਉਸਤੋਂ ਭਲਯਾਈ ਹੁੰਦੀ ਹੈ। ਉਸਨੂੰ ਸੋਚ ਵਿਚਾਰਾਂ ਨਾਲ ਲੇਖੇ ਹਿਸਾਬਾਂ ਕਿਤਾਬਾਂ ਨਾਲ ਅਪਣੇ ਜੀਵਨ-ਸੁਖ ਲਈ ਕੋਈ ਗੋਰਖ ਧੰਦਾ ਬਨਾਉਣ ਦੀ ਲੋੜ ਨਹੀਂ। ਉਹ ਖੁਸ਼ ਰਹਿੰਦਾ ਹੈ, ਖਿੜਿਆ ਰਹਿੰਦਾ ਹੈ, ਉਸ ਦੇ ਅੰਦਰਲੇ ਦਾ ਰੁਖ ਯਾ ਅੰਦਰਲੇ ਦਾ ਰੰਗ ਕੁਝ ਪ੍ਰਕਾਸ਼ ਜਿਹੇ ਵਿਚ ਕਿਸੇ ਉੱਚੀ ਲਿਵ ਵਿਚ ਵੱਸਦਾ ਹੈ। ਪਰੰਤੂ ਸਤਿਗੁਰ ਆਖਦਾ ਹੈ ਕਿ ਇਸ ਨਮੂਨੇ ਦੇ ਆਦਮੀ "ਜਨ ਨਾਨਕ ਵਿਰਲੇ ਕੇਈ" ਹੁੰਦੇ ਹਨ।

ਇਕ ਐਸੇ ਆਦਮੀ ਦੇ ਅਚਾਨਕ ਦਰਸ਼ਨਾਂ ਨੇ ਅਭਾਗ ਨੂੰ ਸੁਭਾਗ ਕਰ ਦਿੱਤਾ ਹੈ। ਇਸ ਦਾ ਜੀਵਨ ਹੁਣ ਕਿਸੇ ਰੰਗਣ ਵਿਚ ਆ ਗਿਆ ਹੈ। ਇਸ ਦੇ ਅੰਦਰ ਰੱਬੀ ਪਿਆਰ ਦੀ ਚਿਣੰਗ ਵੜ ਗਈ ਹੈ, ਜਿਹਦੀ ਨਿੱਘ ਲੂੰਆਂ ਥਾਣੀਂ ਇਕ ਝਰਨਾਟ-ਵਾਹਿਗੁਰੂ-ਦੀ ਸੂਰਤ ਵਿਚ ਇਸਨੂੰ ਆਪ ਆਉਂਦੀ ਹੈ। ਜੀਕੂੰ ਕਿਸੇ ਸੁੰਡੀ ਨੂੰ ਕਿਸੇ ਬੇਸੁਧੀ ਵਿਚ ਪੈਕੇ ਰੰਗਾ ਰੰਗੀ ਖੰਭ ਆਪੂੰ ਲਗ ਜਾਂਦੇ ਹਨ ਤੇ ਓਹ ਧਰਤੀ ਤੋਂ ਸੁਰਕ ਸੁਰਕ ਕਰਕੇ ਰਿੜ੍ਹਨੋ ਛੁੱਟ ਕੇ ਫੁਲਾਂ ਦੇ ਉਪਰ ਜਾ ਘੁਮਰ ਪਾਉਂਦੀ ਤੇ ਧੁੱਪ ਰੌਸ਼ਨੀ ਹਵਾ ਵਿਚ ਬੁੱਲੇ ਲੁਟਦੀ ਉਡਦੀ ਫਿਰਦੀ ਹੈ, ਕੁਝ ਇਸੇ ਤਰ੍ਹਾਂ ਸੁਭਾਗ ਦੇ ਮਨ ਦੀ ਗਤੀ ਉਲਝਨ, ਖਿਝਣ, ਜਲਨ, ਸੜਨ ਤੇ ਤੌਖਲੇ ਖਾਣ ਤੋਂ ਨਿਕਲ ਕੇ ਇਕ ਸੁਖ ਭਰੀ ਅਡੋਲਤਾ ਵਿਚ ਆ ਗਈ ਹੈ ਤੇ ਲਗਾਤਾਰ ਉਸ ਵਿਚ ਕੋਈ ਯਾਦ ਦੀ ਸ਼ਕਲ ਦੀ ਰੰਗਤ ਲਹਿਰਦੀ ਹੈ। ਹੁਣ ਉਹ ਇਕ ਗਰੀਬ ਦੇ ਘਰ ਪੁੱਜੀ ਹੈ ਜਿਸਦੀ ਪੰਜਾਹ ਕੁ ਵਿਘੇ ਭੋਂ ਹੈ। ਘਰ ਦੇ ਤ੍ਰੈ ਬੰਦੇ ਹਨ - ਇਕ ਆਪ, ਇਕ ਵਹੁਟੀ ਤੇ ਇਕ ਪੁੱਤ। ਇਸ ਭੋਂ ਵਿਚ ਦੋ ਖੂਹ ਆਪਣੇ ਹਨ ਤੇ ਵਾਹੀ ਪਿਉ ਪੁਤ ਹੱਥੀਂ ਕਰਦੇ ਹਨ, ਤੇ ਇਸੇ ਵਿਚ ਨਿਰਬਾਹ ਕਰਦੇ ਹਨ। ਮਾਈ ਦਾ ਨਾਂ ਨੰਦਕੌਰ ਹੈ, ਪੁੱਤ ਦਾ ਨਾਂ ਬਘੇਲ ਸਿੰਘ ਹੈ ਤੇ ਪਿਉ ਦਾ ਨਾਂ ਨੌਧ ਸਿੰਘ ਹੈ ਜਿਸ ਨੂੰ ਲੋਕੀ ਬਾਬਾ ਨੌਧ ਸਿੰਘ ਕਰਕੇ ਆਖਦੇ ਹਨ। ਹਲ ਵਗਦਾ ਹੈ ਤੇ ਬਾਬਾ ਮਗਰ ਮਗਰ ਹੁੰਦਾ ਹੈ, ਹਥ ਵਿਚ ਛਾਂਟਾ ਸੋਟਾ ਕੋਈ ਨਹੀਂ, 'ਵਾਹਿਗੁਰੂ ਵਾਹਿਗੁਰੂ' ਦੀ ਧੁਨਿ ਇਸ ਦੀ ਟੁਰੀ ਰਹਿੰਦੀ ਹੈ ਤੇ ਬੌਲਦ ਕਦੇ ਅੜੀ ਨਹੀਂ ਕਰਦੇ। ਜੇ ਮੀਂਹ ਬਾਹਲੇ ਪੈ ਜਾਂਦੇ ਹਨ ਤਾਂ ਆਖਦਾ ਹੈ, 'ਸਾਈਂ ਮੇਹਰ ਕਰਸੀ, ਮੈਰੇ ਦੀ ਫਸਲ ਚੰਗੀ ਹੋ ਜਾਸੀ'; ਤੇ ਜੇ ਘੱਟ ਪੈਂਦੇ ਹਨ ਤਾਂ ਆਖਦਾ ਹੈ - 'ਵਾਹਿਗੁਰੂ ਖੂਹ ਵਾਲੀ ਰੋਹੀ ਨੂੰ ਭਾਗ ਲਾ ਦੇਸੀ'। ਕਦੇ ਇਹ ਘਬਰਾਉਂਦਾ ਨਹੀਂ, ਰੋਂਦਾ ਨਹੀਂ, ਹੈਰਾਨ ਨਹੀਂ ਹੁੰਦਾ, ਪੁੱਤ੍ਰ ਨਾਲ ਕੰਮ ਕਰਦਾ ਹੈ, ਲੋੜ ਪੈਂਦੀ ਹੈ ਤਾਂ ਕਾਮੇਂ ਲਾ ਲੈਂਦਾ ਹੈ, ਨਹੀਂ ਸੁਖ। ਘਰ ਵਾਲੀ ਚਾਰ ਵਜੇ ਉੱਠਕੇ ਘਰ ਸੰਬਰ ਕੇ ਇਸ਼ਨਾਨ ਕਰਕੇ ਰੇੜਕਾ ਸ਼ੁਰੂ ਕਰਦੀ ਹੈ ਤੇ ਸੁਖਮਨੀ ਸਾਹਿਬ ਦਾ ਭੋਗ ਪਾਉਂਦੀ ਹੈ। ਉਠਦੀ ਬਹਿੰਦੀ, ਟੁਰਦੀ ਫਿਰਦੀ, ਰੋਟੀ ਟੁਕ ਕਰਦੀ ਵਾਹਿਗੁਰੂ ਦੇ ਧਿਆਨ ਵਿਚ ਲਗੀ ਰਹਿੰਦੀ ਹੈ। ਸੁਭਾਗ ਹੁਣ ਇਸ ਮਾਈ ਦੇ ਘਰ ਅੱਪੜ ਗਈ ਹੈ। ਮਾਈ ਨੇ ਸਾਰੀ ਵਿਥਯਾ ਇਸ ਦੀ ਜਾਣ ਲਈ ਹੈ। ਵਿਥਯਾ ਸੁਣਕੇ ਮਾਈ ਦਾ ਤਰਸ ਤੇ ਪਯਾਰ ਇਸ ਨਾਲ ਹੋਰ ਵਧ ਗਿਆ ਹੈ। ਦੋ ਚਾਰ ਦਿਨ ਬਾਅਦ ਮਾਈ ਨੇ ਸੁਭਾਗ ਨੂੰ ਕਿਹਾ, "ਬੀਬੀ ਜੀਉ! ਤੁਸਾਂ ਧਰਮੀਆਂ ਲਈ ਸੰਸਾਰ ਸਾਰਾ ਘਰ ਹੈ, ਪਰ ਜੇ ਤੁਸੀਂ ਕੁਟੀ ਦਾ ਆਸਰਾ ਚਾਹੋ ਤਾਂ ਇਹ ਘਰ ਆਪਣਾ ਜਾਣੋਂ, ਅਰ ਸਾਡੇ ਪਾਸ ਐਉਂ ਰਹੋ ਜੀਕੂੰ ਏਥੇ ਜੰਮੇ ਪਲੇ ਹੋ।" ਸੁਭਾਗ ਨੇ ਧੰਨ ਭਾਗ ਜਾਣੇ ਤੇ ਸ਼ੁਕਰ ਵਿਚ ਭਰੀ ਨੇ 'ਸ਼ੁਕਰ' ਆਖ ਕੇ 'ਹਾਂ' ਕੀਤੀ। ਨੰਦ ਕੌਰ ਨੇ ਘਰ ਵਾਲੇ ਨੂੰ ਤੇ ਪੁੱਤ੍ਰ ਨੂੰ ਵੀ ਇਸਦੀ ਸਾਰੀ ਵਿਥਯਾ ਸੁਣਾਈ ਸੀ। ਦੁਹਾਂ ਨੇ ਕੁਝ ਚੁਪ ਮਗਰੋਂ ਆਖਿਆ - ਅੰਨ, ਬਸਤਰ, ਰੱਖਯਾ ਜੋ ਕੁਛ ਸਾਥੋਂ ਸਰ ਸਕਦੀ ਹੈ ਇਸ ਰੱਬੀ ਬੰਦੇ ਲਈ ਹਾਜ਼ਰ ਹੈ, ਤੁਸੀਂ ਬੇਸ਼ਕ ਆਸਰਾ ਦਿਓ।

ਫੇਰ ਕੁਝ ਚਿਰ ਸੋਚਕੇ ਨੌਧ ਸਿੰਘ ਨੇ ਕਿਹਾ - "ਸਿੰਘਣੀਏਂ! ਪਰ ਇਕ ਗੱਲ ਹੋਰ ਆਖ ਦੇਵੀਂ ਕਿ ਉਹ ਆਪਣਾ ਘਰ ਬਣਾਕੇ ਰਹੇ। ਸਾਨੂੰ ਦੁਜੈਗੀ ਨਹੀਂ, ਤੇ ਉਹ

ਭੀ ਦੁਜੈਗੀ ਨਾਂ ਰੱਖੇ। ਅਸੀਂ ਗਰੀਬ ਕਿਰਤੀ ਹਾਂ, ਅਸੀਂ ਖਾਤਰਾਂ ਤੇ ਚਾਅ ਮਲ੍ਹਾਰਾਂ ਜੋਗੇ ਨਹੀਂ। ਅਸੀਂ ਜੇਹੇ ਕਿਰਤੀ ਹਾਂ, ਹੋਰ ਨੂੰ ਆਪਣੇ ਦੁਖ ਸੁਖ ਤੇ ਕਿਰਤ ਕਾਰ ਦਾ ਉਜੇਹਾ ਸਾਂਝੀਵਾਲ ਤਾਂ ਬਣਾ ਸਕਦੇ ਤੇ ਅਪਣੱਤ ਪਾ ਸਕਦੇ ਹਾਂ, ਪਰ ਖਾਤਰਾਂ ਦੇ ਪੁਜਾਲੇ ਸਾਡੇ ਪਾਸ ਨਹੀਂ ਹਨ। ਬਾਕੀ ਦਾਤਾ ਗੁਰੂ ਹੈ, ਜੀਵ ਸਭ ਅਸੀਂ ਭਿਖਾਰੀ ਹਾਂ।" ਨੰਦ ਕੌਰ ਸਿਆਣੀ ਸੀ ਪਤੀ ਦੇ ਭਾਵ ਨੂੰ ਸਮਝਦੀ ਸੀ।

ਹੁਣ ਸੁਭਾਗ ਨਵੇਂ ਘਰ ਵਿਚ ਹੈ, ਚਾਰ ਵਜੇ ਨੰਦ ਕੌਰ ਦੇ ਨਾਲ ਹੀ ਜਾਗਦੀ ਹੈ, ਉਹ ਪਾਠ ਕਰਦੀ ਹੈ, ਇਹ ਸੁਣਦੀ ਹੈ। ਉਹ ਨਾਮ ਜਪਦੀ ਹੈ, ਇਹ ਭੀ ਜਪਦੀ ਹੈ। ਧਰਮਸਾਲੇ ਕੀਰਤਨ ਸੁਣਨ ਦੋਵੇ ਜਾਂਦੀਆਂ ਹਨ। ਜਦ ਨੰਦ ਕੌਰ ਰੋਟੀ ਟੁੱਕ ਕਰਦੀ ਹੈ ਤਾਂ ਸੁਭਾਗ ਨਾਲ ਲਗ ਪੈਂਦੀ ਹੈ। ਜਦ ਓਹ ਬਾਹਰ ਪੈਲੀਆਂ ਵਿਚ ਜਾਂਦੀ ਹੈ ਤਾਂ ਘਰ ਦਾ ਕੰਮ ਇਹ ਸਾਂਭਦੀ ਹੈ। ਤ੍ਰਿਕਾਲਾਂ ਵੇਲੇ ਧਰਮਸਾਲਾ ਰਹਿਰਾਸਿ ਦਾ ਦੀਵਾਨ ਲਗਦਾ ਹੈ, ਸਾਰੇ ਮਰਦ ਤ੍ਰੀਮਤਾਂ ਆ ਜੁੜਦੇ ਹਨ। ਬਾਬਾ ਨੌਧ ਸਿੰਘ ਦੇ ਪ੍ਰੇਮ ਦਾ ਲੋਕਾਂ ਤੇ ਇਹ ਅਸਰ ਹੈ ਕਿ ਲਗਦੇ ਚਾਰੇ ਸਾਰੇ ਪਿੰਡ ਦੇ ਲੋਕੀਂ ਰਹਿਰਾਸਿ ਦਾ ਦੀਵਾਨ ਘੁਸਾਉਂਦੇ ਨਹੀਂ। ਇਸ ਦੀਵਾਨ ਵਿਚ ਵੀ ਸੁਭਾਗ ਜਾਂਦੀ ਹੈ।

ਘਰ ਦੇ ਵਰਤਾਉ ਵਿਚ ਸੁਭਾਗ ਕੀ ਦੇਖਦੀ ਹੈ ਕਿ ਮੇਰੀ ਕੋਈ ਵੱਖਰੀ ਖਾਤਰ ਨਹੀਂ, ਕੋਈ ਵੱਡਾ ਆਸਰਾ ਨਹੀਂ ਬਨ੍ਹਾਉਂਦਾ, ਕੋਈ ਸੋਭਾ ਮਹਿਮਾਂ ਨਹੀਂ ਕਰਦਾ, ਪਰ ਘਰ ਵਿਚ ਉਸ ਨਾਲ ਵਰਤਾਉ ਐਉਂ ਹੈ ਜਿੱਕੂੰ ਘਰ ਵਿਚ ਜੰਮੀ ਪਲੀ ਹੈ। ਕੰਮ ਕਰਦੀ, ਖਾਂਦੀ ਪੀਂਦੀ ਉਸੇ ਤਰ੍ਹਾਂ ਹੈ ਜਿਵੇਂ ਓਪਰੀ ਨਹੀਂ। ਉਹ ਘਰ ਵਿਚ ਪ੍ਰਾਹੁਣੇ ਯਾ ਖਾਤਰਾਂ ਵਾਲੇ ਮਿਹਮਾਨ ਦੀ ਸੂਰਤ ਵਿਚ ਨਹੀਂ, ਪਰ ਉਸ ਨਾਲ ਦੁਜੈਗੀ ਵੀ ਕੋਈ ਨਹੀਂ। ਸੁਭਾਗ ਸੁਖੀ ਹੈ, ਦਿਲ ਨਾਮ ਵਿਚ ਪਰਚਿਆ ਹੈ, ਬਾਣੀ ਦਾ ਰਸ ਬੱਝਦਾ ਹੈ, ਸਰੀਰ ਘਰ ਦੇ ਕੰਮ ਕਾਜ ਕਰ ਲੈਂਦਾ ਹੈ, ਰਾਤ ਦੁਪਹਿਰੇ ਏਕਾਂਤ ਭਜਨ ਲਈ ਮਿਲਦੀ ਹੈ। ਆਖਦੀ ਹੈ ਏਥੇ ਕੋਈ ਮੁਕਤੀ ਦਾ ਲੋਭ ਨਹੀਂ ਦੇਂਦਾ, ਕੋਈ ਬਹਿਸ਼ਤਾਂ ਦੇ ਬਾਗ ਨਹੀਂ ਦਿਖਾਉਂਦਾ, ਕੋਈ ਪਤੀ ਮਿਲਾਉਣ ਦੀ ਆਸ ਨਹੀਂ ਬਨ੍ਹਾਉਂਦਾ, ਕੋਈ ਵਿਆਹ ਦੀ ਗੱਲ ਨਹੀਂ ਆਖਦਾ, ਆਖਦੇ ਹਨ ਕੰਮ ਕਰੋ, ਨੇਕ ਰਹੋ, ਨੇਕੀ ਕਰੋ, ਇਸਦਾ ਫਲ ਏਥੇ ਓਥੇ ਚੰਗਾ ਮਿਲੇਗਾ। ਸਾਰੇ ਗਰੀਬ ਹਨ, ਪਰ ਖਿੜੇ ਦਿਲ ਹਨ। ਸਹਿਜ ਸੁਭਾ ਐਉਂ ਆਕੇ ਟਿਕ ਗਈ ਹਾਂ ਜਿੱਕੂੰ ਮੇਰਾ ਘਰ ਹੀ ਇਹ ਸੀ। ਹੁਣ ਤੌਖਲਾ ਨਹੀਂ ਪੈਂਦਾ ਪਰ ਹਾਂ ਕਦੇ ਚੇਤਾ ਆ ਜਾਂਦਾ ਹੈ ਕਿ ਮੇਰੀ ਕਿਸਮਤ ਕੋਈ ਭੈੜਾ ਪਲਟਾ ਨਾ ਦੇ ਦੇਵੇ। ਇਕ ਦੋ ਵੇਰੀ ਇਸ ਨੇ ਬਾਬਾ ਨੌਧ ਸਿੰਘ ਨਾਲ, ਜਿਸ ਨੂੰ ਬਾਪੂ ਜੀ ਆਖਦੀ ਹੈ, ਗਲ ਬਾਤ ਛੇੜੀ ਬੀ ਹੈ, ਪਰ ਉਹ ਅੱਗੋਂ ਮੋਟਾ ਉਤਰ ਦੇਂਦਾ ਹੈ, "ਕਾਕੀ! ਇਹ ਜਨਮ 'ਨਾਮ ਬਾਣੀ' ਵਾਸਤੇ ਮਿਲਿਆ ਹੈ। 'ਆਇਓ ਸੁਨਨ ਪੜਨ ਕਉ ਬਾਣੀ॥' ਇਸ ਦਾ ਫਲ ਸੁਖ ਹੈ, ਬਾਕੀ ਮਾਯਾ ਨਿਰਬਾਹ ਮਾਤ੍ਰ ਹੈ। ਨੇਕ ਗੁਜ਼ਰਾਨ ਹੈ ਤੇ ਖ਼ੁਸ਼ ਗੁਜ਼ਰਾਨ ਹੈ, ਹੋਰ ਲੰਮੇ ਝੇੜੇ ਸਾਨੂੰ ਲੋਕਾਂ ਨੂੰ ਨਹੀਂ ਆਉਂਦੇ, ਸੁਖੀ ਰਹਿਣਾ ਤੇ ਸੁਖ ਦੇਣਾ"।

ਥੋੜ੍ਹੇ ਹੀ ਦਿਨ ਸੁਭਾਗ ਨੂੰ ਇਸ ਤਰ੍ਹਾਂ ਬੀਤੇ ਸਨ ਕਿ ਇਕ ਦਿਨ ਨੰਦ ਕੌਰ ਨੇ ਘਰ ਵਾਲੇ ਨੂੰ ਪੁੱਛਿਆ ਕਿ ਜੀ! ਅਸੀਂ ਸਾਰੇ 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਦੀ ਕਰਨੀ ਵੱਲ ਸਦਾ ਸਤਿਗੁਰ ਦੀ ਮਿਹਰ ਨਾਲ ਲੱਗੇ ਰਹਿੰਦੇ ਹਾਂ, ਪਰੰਤੂ ਪਾਠ ਵਿਚ ਕਈ ਥਾਂ ਆਉਂਦਾ ਹੈ ਕਿ ਹਰੀ ਚੰਦ ਵਰਗਿਆਂ ਨੇ ਦਾਨ ਕੀਤੇ, ਪਰ ਓਹ ਸਫਲੇ ਨਾ ਹੋਏ। ਇਸ਼ਨਾਨ ਬਾਬਤ ਆਉਂਦਾ ਹੈ ਕਿ ਡੱਡੂ ਮੱਛੀਆਂ ਬਥੇਰਾ ਨ੍ਹਾਉਂਦੇ ਹਨ।

ਨੌਧ ਸਿੰਘ - ਸਿੰਘਣੀਏਂ! ਤੂੰ ਖਿੜੀ ਖ਼ੁਸ਼ ਰਹਿਨੀ ਏਂ, ਇਹ ਸੰਸਾ ਕਿਥੋਂ ਆ ਗਿਆ? ਨਾਮ ਚਿੱਤ ਰਹੇ, ਅਸੀਂ ਤਾਂ ਠੁੱਲ੍ਹੇ ਤੇ ਸਿੱਧੇ ਲੋਕ ਹਾਂ। ਕਿਰਤ ਕਰਨੀ, ਵੰਡ ਛਕਣਾ ਤੇ ਨਾਮ ਜਪਣਾ ਇਹ ਸਾਡੀ ਵਰਤੋਂ ਹੈ। ਹੋਰ ਗੱਲਾਂ ਨਾਲ ਸਾਨੂੰ ਕੀਹ? ਸੰਸਾ ਸਾਡੇ ਘਰ ਕਿਥੋਂ ਆ ਗਿਆ? ਸੰਸੇ ਨਾਲ ਜੀਉ ਮਲੀਨ ਹੁੰਦਾ ਹੈ।

ਨੰਦ ਕੌਰ - ਸਿੰਘ ਜੀ! ਕੀ ਏਹ ਮਾੜੀ ਗੱਲ ਹੈ? ਮੈਂ ਤਾਂ ਗਲ ਚੰਗੀ ਸਮਝੀ ਸੀ। ਸਵੇਰੇ ਅੱਜ ਧਰਮਸਾਲੇ ਗਈ ਹਾਂ ਤਾਂ ਇਕ ਮੋਟੇ ਠੁਲ੍ਹੇ ਜਿਹੇ ਆਦਮੀ ਵੇਖੇ, ਰਾਤ ਕਿਤੋਂ ਆਏ ਸਨ, ਓਹ ਸਵੇਰੇ ਗ੍ਰੰਥੀ ਸਿੰਘ ਨਾਲ ਗੱਲਾਂ ਕਰ ਰਹੇ ਸਨ।

ਨੌਧ ਸਿੰਘ - ਠੀਕ ਹੈ, ਸਮਝ ਆ ਗਈ ਹੈ। ਚੰਗਾ ਹੁੰਦਾ ਇਹ ਗੱਲ ਬਾਤ ਤੁਸੀਂ ਨਾ ਸੁਣਦੇ। ਅਸੀਂ ਸਿੱਧੇ ਲੋਕ ਹਾਂ, ਸਾਨੂੰ ਸਤਿਗੁਰ ਨੇ ਜੋ 'ਗਾਡੀ ਰਾਹ' ਬਣਾ ਦਿਤਾ ਹੈ, ਉਸ ਪਰ ਟੁਰੇ ਜਾਣਾ, ਬੱਸ ਇਹੋ ਸਾਡਾ ਧਰਮ ਹੈ, ਇਹੋ ਸਾਡੀ ਕਲਿਆਣ ਹੈ; ਇਸੇ ਲਈ ਅਸੀਂ ਆਏ ਹਾਂ। ਉਹ ਲੋਕ ਜੋ ਧਨਾਢ ਹਨ ਯਾ ਵਿਦਯਾ ਆਸਰੇ ਪ੍ਰਸ਼ਾਦੇ ਛਕਦੇ ਹਨ, ਵਿਦਯਾ ਦੀਆਂ ਤਰਕ ਵਿਤਰਕਾਂ ਵਿਚ ਸਮਾਂ ਲਾ ਸਕਦੇ ਹਨ, ਅਸਾਂ ਜ਼ਿਮੀਂਦਾਰਾਂ ਮਰਦ ਤ੍ਰੀਮਤਾਂ ਪਿਛਲੀ ਰਾਤੀਂ ਜਾਗ ਕੇ ਸਾਰਾ ਦਿਨ ਕੰਮ ਕਰਨੇ ਤੇ ਰੋਟੀ ਕਮਾਉਣੀ ਹੈ ਸਾਨੂੰ ਤਾਂ ਉਹ ਧਰਮ ਚਾਹੀਏ ਜੋ ਕਿਰਤ ਬੀ ਕਰੀਏ ਤੇ ਧਰਮ ਬੀ। ਹਲ ਬੀ ਵਾਹੁੰਦੇ ਰਹੇ ਤੇ ਬਾਣੀ ਪੜ੍ਹਦੇ ਰਹੇ ਯਾ ਨਾਮ ਜਪਦੇ ਰਹੇ। ਤੁਸੀਂ ਰੇੜਕਾ ਪਾਇਆ ਕਿ ਰੋਟੀ ਪਕਾਈ ਨਾਲ ਨਾਲ ਪਾਠ ਕਰਦੇ ਕਿ ਸਿਮਰਦੇ ਰਹੇ, ਏਕ ਪੰਥ ਦੋ ਕਾਜ ਹੁੰਦੇ ਰਹੇ। ਸਮੇਂ ਨਾਲ ਮਨ ਬੀ ਨਿਰਮਲ ਤੇ ਸੁਖੀ ਹੋ ਗਿਆ ਤੇ ਪਿਆਰ ਦਾ ਸੁਭਾਉ ਬੀ ਹੋ ਗਿਆ।

ਸੰਸਾਰ ਇਕ ਬਣ ਹੈ ਭੀਹਾਵਲਾ, ਇਸ ਵਿਚ ਥਾਂ ਥਾਂ ਕਾਮ ਕ੍ਰੋਧ ਲੋਭ ਮੋਹ ਆਦਿਕ ਘਾਤਕ ਪਸ਼ੂ ਵੱਸਦੇ ਹਨ।

ਇਸ ਬਣ ਵਿਚ ਸਭ ਲੋਕ ਭੁੱਲੀਂ ਪਏ ਹੋਏ ਹਨ। ਰਾਹੇ ਕੁਰਾਹੇ, ਵੇਲੇ ਕੁਵੇਲੇ ਲੋਕੀ ਇਨ੍ਹਾਂ ਅਤੇ ਹੋਰ ਕਈ ਇਕ ਘਾਤਕ ਪਸ਼ੂਆਂ ਦੇ ਢਹੇ ਚੜ੍ਹਕੇ ਦੁਖ ਪਾਉਂਦੇ ਤੇ ਭੁੱਲੀਂ ਪਏ ਭੰਬਲਭੂਸੇ ਖਾਂਦੇ ਹਨ। ਜੇ ਕੋਈ ਬਣ ਦੇ ਏਸ ਹਿੱਸੇ ਵਿਚੋਂ ਲੰਘ ਜਾਵੇ ਤੇ ਪਸ਼ੂਆਂ ਤੋਂ ਬਚ ਰਹੇ ਤਾਂ ਉਹ ਇਕ ਘੁਸਮੁਸੇ ਜੰਗਲ ਵਿਚ ਜਾਂਦਾ ਹੈ ਜਿਥੇ ਸੋਚਾਂ, ਫਿਕਰਾਂ, ਸੰਸਿਆਂ ਦੇ ਭੁਲੇਵੇਂ ਹਨ, ਜਿਨ੍ਹਾਂ ਵਿਚ ਆਦਮੀ ਗੁਆਚ ਜਾਂਦਾ ਹੈ। ਸਾਡੇ ਸਤਿਗੁਰ ਨੇ ਇਕ ਪੱਕਾ ਸ਼ਾਹ ਰਾਹ ਬਨਾਯਾ ਹੈ, ਜੋ ਇੰਨਾਂ ਖੁੱਲ੍ਹਾ ਤੇ ਵੱਡਾ ਹੈ ਕਿ ਭਾਈ ਗੁਰਦਾਸ ਜੀ ਓਸ ਨੂੰ ਗਾਡੀ ਰਾਹ ਆਖਦੇ ਹਨ। ਮਨੁੱਖ, ਪਸੂ ਤੇ ਗੱਡੇ ਸਭ ਉਸ ਸੜਕ ਪਰ ਚਲ ਸਕਦੇ ਹਨ। ਸੜਕ ਸਿੱਧੀ ਟੁਰੀ ਜਾਂਦੀ ਹੈ ਤੇ ਧੁਰਾਂ ਤਕ ਜਾਂਦੀ ਹੈ। ਇਸ ਸੜਕੇ ਚੜ੍ਹਿਆ ਕਦੇ ਗੁਆਚਦਾ ਨਹੀਂ, ਭੁੱਲੀ ਨਹੀਂ ਪੈਂਦਾ, ਘਾਤਕ ਪਸ਼ੂਆਂ ਤੇ ਚੋਰਾਂ ਡਾਕੂਆਂ ਤੋਂ ਬਚਿਆ ਰਹਿੰਦਾ ਹੈ। ਕਦੇ ਸੰਸੇ ਦੇ ਬਣ ਵਿਚ, ਕਦੇ ਸ਼ਾਸਤ੍ਰਾਂ ਦੇ ਬਨ ਵਿਚ ਕਿਤੇ ਭੀ ਨਹੀਂ ਗੁਆਚਦਾ। ਉਹ ਸੜਕ 'ਨਾਮ' ਦੀ ਹੈ ਤੇ 'ਨਾਮ ਤੁਲਿ ਕਛੁ ਅਵਰੁ ਨ ਹੋਇ' ਇਹ ਹੁਕਮ ਹੈ -

***ਜਪਿ ਜਨ ਸਦਾ ਸਦਾ ਦਿਨੁ ਰੈਣੀ॥***
***ਸਭ ਤੇ ਊਚ ਨਿਰਮਲ ਇਹ ਕਰਣੀ॥ ਪੰਨਾ - 283***

ਨਾਮ ਸਭ ਤੋਂ ਉੱਚਾ, ਸੁੱਚਾ, ਕਦੇ ਨਾ ਭੁੱਲਣ ਵਾਲਾ ਰਸਤਾ ਹੈ। ਬੱਸ ਸਾਨੂੰ ਕਿਸੇ ਸੰਸੇ ਵਾਲੀ ਸੜਕ ਨਾਲ ਕੋਈ ਪ੍ਰੋਜਨ ਨਹੀਂ।

***ਸਭ ਕਰਮ ਨਿਹਫਲ ਮਾਨ॥***
***ਸਭ ਧਰਮ ਫੋਕਟ ਜਾਨ॥***
***ਬਿਨ ਸਰਨ ਇਕ ਭਗਵਾਨ॥***

ਨੰਦ ਕੌਰ - ਪਰ ਦਾਨ ਤੇ ਇਸ਼ਨਾਨ ਕੁਛ ਨਹੀਂ?

ਨੌਧ ਸਿੰਘ - ਨਾਮ ਦੇ ਨੁਕਤੇ ਤੋਂ ਵਿਹੂਣੇ 'ਦਾਨ' ਤੇ 'ਇਸ਼ਨਾਨ' ਦੁਨੀਆਂ ਦੇ ਨਾਮਣੇ ਲਈ ਚੰਗੇ ਹਨ, ਪਰ ਕਲਿਆਨ ਲਈ ਘੱਟ।

ਨੰਦ ਕੌਰ - ਇਹ ਮੇਰੀ ਸਮਝ ਵਿਚ ਨਹੀਂ ਆਈ।

ਨੌਧ ਸਿੰਘ - ਡੱਡੂਆਂ ਮੱਛੀਆਂ ਦਾ ਇਸ਼ਨਾਨ, ਨਾਮ ਵਿਹੂਣਾ ਇਸ਼ਨਾਨ ਹੈ। ਹੰਕਾਰੀਆਂ, ਮਾਨੀਆਂ, ਨਾਮਣੇ ਪਿੱਛੇ ਪੁੰਨ ਕਰਨ ਵਾਲਿਆਂ ਦੇ ਦਾਨ ਸਭ ਨਾਮ ਵਿਹੂਣੇ ਦਾਨ ਹਨ। ਇਨ੍ਹਾਂ ਦਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਆਦਰ ਨਹੀਂ, ਪਰ ਨਾਮ ਵਾਲੇ ਦੇ ਦਾਨ ਤੇ ਇਸ਼ਨਾਨ ਦਾ ਫਲ ਸ਼ੁਭ ਲਿਖਿਆ ਹੈ।

ਜੋ ਨਾਮ ਵਿਚ ਲਿਵਧਾਰੀ ਤੇ ਤੁਰਿਆ ਰਹਿੰਦਾ ਹੈ, ਉਹ ਦੂਸਰਿਆਂ ਨਾਲ ਜੋ ਵਰਤੋਂ ਵਰਤਦਾ ਹੈ 'ਦਾਨ' ਦੀ ਵਰਤਦਾ ਹੈ। ਉਹ ਸਹਿਜ ਸੁਭਾਵ ਹੰਕਾਰ, ਮਾਣ, ਨਾਮਣਾ ਤੇ ਜਗਤ ਦੇ ਲਾਭ ਕੁਛ ਨਹੀਂ ਸੋਚਦਾ। ਆਪਣੇ ਸਰੀਰ ਨੂੰ ਮੈਲ ਤੋਂ ਸਾਫ ਰਖਦਾ ਹੈ, ਮੈਲੇ ਕਰਮਾਂ ਤੋਂ ਤੇ ਵਿਕਾਰੀ ਕਰਮਾਂ ਤੋਂ ਵੀ ਸਰੀਰ ਨੂੰ ਸੁਥਰਾ ਰਖਦਾ ਹੈ। ਉਹ ਮਨ ਨੂੰ ਮੰਦੀਆਂ ਸੋਚਾਂ ਤੋਂ ਪਵਿੱਤ੍ਰ ਰਖਦਾ ਹੈ। ਕਿਸੇ ਹੰਕਾਰ ਨਾਲ ਨਹੀਂ, ਪਰ ਨਾਮ ਦੇ ਪ੍ਰਵਾਹ ਨੂੰ ਸਾਫ ਚਲਦਾ ਰੱਖਣ ਵਾਸਤੇ ਉਹ ਨਾਮ ਵਾਲਾ ਇਸ਼ਨਾਨ ਕਰਦਾ ਹੈ। ਇਸ ਕਰਕੇ ਸਤਿਗੁਰ ਨੇ ਲਿਖਿਆ ਹੈ ਕਿ ਗੁਰਮੁਖ ਹੋ ਕੇ ਤੇ ਗੁਰੂ ਦੀ ਟੇਕ ਲੈ ਕੇ ਨਾਮ ਵਿਚ ਵੱਸੇ ਤੇ ਨਾਮ ਵਾਲਾ ਦਾਨ ਤੇ ਇਸ਼ਨਾਨ ਕਰੇ। ਦਾਨ ਤੇ ਇਸ਼ਨਾਨ ਨਾਮ ਦੀ ਸਵਾਰੀ ਹੁੰਦੇ ਹਨ। ਸਰੀਰ ਤੇ ਮਨ ਜਿਨ੍ਹਾਂ ਦੇ ਇਸ਼ਨਾਨੀ ਹਨ, ਉਹਨਾਂ ਪਰ ਮੈਲ ਨਹੀਂ ਪੈਂਦੀ, ਉਨ੍ਹਾਂ ਵਿਚ ਨਾਮ ਦਾ ਪ੍ਰਵਾਹ ਸਾਫ ਟੁਰਦਾ ਹੈ ਤੇ ਰਸ ਪੈਂਦਾ ਹੈ। ਜਿਨ੍ਹਾਂ ਦੇ ਅੰਦਰ ਪੂਰਨ ਦਾਨ ਹੈ, ਉਨ੍ਹਾਂ ਦੇ ਅੰਦਰ ਤ੍ਰਿਸ਼ਨਾਂ ਨਹੀਂ, ਤ੍ਰਿਸ਼ਨਾਂ ਦਾ ਦਾਰੂ ਹੈ ਦਾਨ। ਸੋ ਦਾਨੀ ਪੁਰਖ ਦਾਨ ਨਾਲ ਆਪਣੇ ਅੰਦਰੋਂ ਤ੍ਰਿਸ਼ਨਾ ਕੱਟ ਸੁਟਦਾ ਹੈ। ਇਹ ਤੁਸਾਨੂੰ ਪਤਾ ਹੈ ਤ੍ਰਿਸ਼ਨਾ ਲਿਵ ਦੀ ਵੈਰਨ ਹੈ, ਇਸ ਕਰਕੇ ਦਾਨ ਨਾਮ ਦੀ ਅਸਵਾਰੀ ਹੈ ਕਿ ਇਸ ਨਾਲ ਤ੍ਰਿਸ਼ਨਾਂ ਕੱਟੀ ਗਈ। ਮਨ ਤ੍ਰਿਸ਼ਨਾ ਤੋਂ ਛੁੱਟ ਕੇ ਖਿੜਦਾ ਹੈ, ਖਿੜਿਆ ਤੇ ਤ੍ਰਿਸ਼ਨਾ ਤੋਂ ਛੁੱਟਾ ਮਨ ਨਾਮ ਦੇ ਪ੍ਰਵਾਹ ਤੇ ਰਸ ਵਿਚ ਸੌਖਾ ਤੁਰਿਆ ਰਹਿੰਦਾ ਹੈ; ਤ੍ਰਿਸ਼ਨਾ ਹੀ ਜਗਤ ਵਿਚ ਵਖੇਵੇਂ ਪੁਆਉਂਦੀ ਹੈ ਤੇ ਮਨੁੱਖ ਨਾਲ ਮਨੁੱਖ ਲੜਦਾ ਤੇ ਵੈਰ ਕਰਦਾ ਹੈ। ਦਾਨ ਕਰੇ ਤਾਂ ਤ੍ਰਿਸ਼ਨਾ ਬੀ ਘਟ ਜਾਂਦੀ ਹੈ ਤੇ ਪਯਾਰ ਵਧਦਾ ਹੈ। ਸੋ ਤੁਸਾਂ ਸਮਝ ਲਿਆ ਕਿ ਨਾਮ ਵਾਲੇ ਦਾ 'ਇਸ਼ਨਾਨ' ਸਰੀਰ ਤੇ ਮਨ ਦੀ ਮੈਲ ਨੂੰ ਕੱਟਦਾ ਹੈ, ਨਾਮ ਵਾਲੇ ਦਾ 'ਦਾਨ' ਤ੍ਰਿਸ਼ਨਾਂ ਨੂੰ ਕੱਟਦਾ ਹੈ ਤੇ 'ਨਾਮ' ਉਸ ਨੂੰ ਲਿਵ ਵਿਚ ਰੱਖਦਾ ਹੈ।

ਨੰਦ ਕੌਰ ਸੁਣਕੇ ਖਿੜ ਆਈ, ਅੱਜ ਸਵੇਰ ਤੋਂ ਜੀ ਵਿਚ ਸੋਚ ਪੈ ਰਹੀ ਸੀ, ਦਿਲ ਬਾਣੀ ਵਿਚ ਚਾਅ ਨਾਲ ਨਹੀਂ ਸੀ ਲੱਗਦਾ। ਉਸ ਸਿੱਧੀ ਤੇ ਸਾਈਂ ਦੇ ਰਸਤੇ ਬੇਗੁਮਰਾਹ ਟੁਰੀ ਜਾਂਦੀ ਬੀਬੀ ਅੱਜ ਕੁਝ ਉਦਾਸ ਉਦਾਸ ਹੋ ਰਹੀ ਸੀ। ਇਹ ਸੰਸੇ ਦਾ ਪ੍ਰਤਾਪ ਸੀ, ਜਿਸ ਨੇ ਲਿਵ ਦੀ ਡੋਰ ਢਿੱਲੀ ਕਰ ਛੱਡੀ ਸੀ। ਆਪਣੇ ਸਿੱਧੇ ਪਰ ਕਰਨੀ ਵਾਲੇ ਪਤੀ ਦੀ ਗੱਲ ਸੁਣਕੇ ਖਿੜ ਪਈ ਤੇ ਲਿਵ ਦੀ ਤਣੀ ਫੇਰ ਕੱਸ ਖਾ ਗਈ। ਇਹ ਸਾਰੀ ਗੱਲ ਬਾਤ ਸੁਭਾਗ ਨੇ ਭੀ ਸੁਣੀ। ਉਸ ਨੂੰ ਯਾਦ ਆਯਾ ਹੇ ਭਗਵੰਤ! ਕਦੇ ਉਸੇ ਵੇਲੇ, ਜਦ ਮੈਂ ਮਾਂਦ੍ਰੀ ਦੇ ਕਹੇ ਤੇ ਨਿਸਚਾ ਕੀਤਾ ਸੀ, ਮੈਨੂੰ ਇਹ ਗਰੀਬ ਘਰ ਨਸੀਬ ਹੁੰਦਾ ਤਾਂ ਮੈਂ ਕਿਤਨੇ ਭਾਗਾਂ ਵਾਲੀ ਹੋ ਜਾਂਦੀ। ਮੈਂ ਭੀ ਸੰਸਾਰ ਦੀਆਂ ਬੇਇਤਬਾਰੀਆਂ, ਧ੍ਰੋਹ, ਲੋਭ, ਲਾਲਚ ਤੇ ਹੇਰ ਫੇਰ ਨਾ ਦੇਖਦੀ; ਪਰ ਸ਼ੁਕਰ, ਲੱਖ ਲੱਖ ਸ਼ੁਕਰ ਕਿ ਮੈਨੂੰ ਕਿਸੇ ਗੈਬੀ ਆਵਾਜ਼ ਨੇ ਧ੍ਰੂਹ ਕੇ ਕੱਢਿਆ; ਮੌਤ ਤੋਂ ਕੱਢਿਆ ਤੇ ਨਾਮ ਬਖਸ਼ਿਆ। ਨਾਮ ਦਾ ਪ੍ਰਤਾਪ ਦੇਖੋ ਕਿ ਨਾਮ ਪ੍ਰਾਪਤ ਹੁੰਦੇ ਸਾਰ ਮੈਨੂੰ ਮਾਪਿਆਂ ਤੋਂ ਭੀ ਉਤਮ ਘਰ ਲੱਝਾ। ਇਸ ਘਰ ਵਿਚ ਗਰੀਬੀ ਹੈ, ਪੰਡਿਤਾਈ ਨਹੀਂ, ਪਰ

ਕਿੰਨਾ ਸੁਖ ਹੈ ਤੇ ਕਿੰਨੀ ਠੰਢ ਹੈ, ਕਿੰਨਾ ਪਿਆਰ, ਨਿਰਵੈਰਤਾ, ਅਭੈਤਾ ਤੇ ਰਸ ਹੈ। ਸਾਰੇ ਕਿਰਤ ਕਰਦੇ ਹਾਂ, ਰੋਟੀ ਖਾਂਦੇ ਸ਼ੁਕਰਾਨੇ ਨਾਲ ਭਰੇ ਰਹਿੰਦੇ ਹਾਂ ਤੇ ਕੰਮ ਕਾਜ ਕਰਦੇ ਸਤਿਗੁਰ ਸੱਚੇ ਦੇ ਇਸ ਹੁਕਮ ਨੂੰ –

***ਆਇਓ ਸੁਨਨ ਪੜਨ ਕਉ ਬਾਣੀ॥***
***ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ॥***
***ਪੰਨਾ – 1219***

ਕਮਾਉਂਦੇ ਹਾਂ। 'ਨਾਮ ਬਾਣੀ' ਦੇ ਝੂਟੇ ਮਾਣਦੇ ਰਹਿੰਦੇ ਹਾਂ। ਸੁਆਦ ਆਉਂਦਾ ਹੈ, ਟਿਕਾਉ ਬਣਿਆਂ ਰਹਿੰਦਾ ਹੈ। ਇਕ ਉਮਾਹ ਅੰਗ ਅੰਗ, ਮਨ, ਚਿੱਤ, ਸਾਰੇ ਭਰਪੂਰ ਰਹਿੰਦਾ ਹੈ। ਕਿਸੇ ਦੀ ਸਾਨੂੰ ਤਾਤ ਨਹੀਂ, ਕਿਸੇ ਦਾ ਡਰ ਨਹੀਂ। ਸਰੇ ਤਾਂ ਵਰੋਸਾ ਛਡਦੇ ਹਾਂ, ਨਹੀਂ ਤਾਂ ਸਰਬੱਤ ਦੇ ਭਲੇ ਦੀ ਚਿਤਵਨੀ ਤੋਂ ਬਿਨਾਂ ਕਿਸੇ ਦੇ ਮੰਦੇ ਦੀ ਮਾੜੀ ਚਿਤਵਨੀ ਅਸੀਂ ਨਹੀਂ ਚਿਤਵਦੇ। ਅੱਜ ਦੇਖੋ ਮੇਰੀ ਮਾਂ – ਧਰਮ ਦੀ ਮਾਂ, ਸੱਚ ਦੀ ਮਾਂ – ਨੂੰ ਰਤਾ ਕੁ ਸੰਸਾ ਪਿਆ ਹੈ, ਮੇਰੇ ਸਾਧ ਪਿਤਾ ਨੇ ਕੀਕੂੰ ਕੱਢਿਆ ਹੈ ਤੇ ਆਖਦਾ ਹੈ ਅਸੀਂ ਮੋਟੇ ਲੋਕ ਹਾਂ। ਮੈਨੂੰ ਕੀ ਪਤਾ ਸੀ ਕਿ ਇਸ ਧ੍ਰੋਹ ਭਰੇ, ਪਸੂ ਬ੍ਰਿਤੀ ਭਰੇ ਸੰਸਾਰ ਵਿਚ ਕਿਤੇ ਕੋਈ ਰੂਹ ਇਸ ਤਰ੍ਹਾਂ ਦੀ ਭੀ ਵਸਦੀ ਹੈ ਜੋ ਸਹਿਜ ਸੁਭਾ ਸੁਖ ਵਿਚ ਹੈ ਅਰ ਦੇਵਤਾ ਜੀਵਨ ਬਿਤੀਤ ਕਰ ਰਹੀ ਹੈ। ਸੁਭਾਗ ਦੇਖ ਦੇਖ ਕੇ ਹੈਰਾਨ ਹੁੰਦੀ ਹੈ ਕਿ ਏਹ ਸਿੱਧੇ ਖਰ੍ਹਵੇ ਪੇਂਡੂ ਕੀਕੂੰ ਦੇ ਹਨ? ਨੌਧ ਸਿੰਘ ਨੂੰ ਦਾਨ ਪੁੰਨ ਦਾ ਕੋਈ ਸ਼ੌਕ ਨਹੀਂ ਪਰ ਸਹਿ ਸੁਭਾ ਉਸ ਤੋਂ ਇਤਨਾ ਪੁੰਨ ਹੋ ਜਾਂਦਾ ਹੈ ਕਿ ਕੋਈ ਅਮੀਰ ਨਹੀਂ ਕਰ ਸਕਦਾ। ਪਿੰਡ ਵਿਚ ਕੋਈ ਬੀਮਾਰ ਹੋਵੇ ਤੇ ਦੁੱਧ ਦਾ ਛੰਨਾ ਮੰਗ ਘੱਲੇ ਤਾਂ ਨੌਧ ਸਿੰਘ ਦਾ ਘਰ ਹੈ ਕਿ ਜਿਥੋਂ ਬਿਨ ਤੀਉੜੀ ਪਾਏ ਦੁੱਧ ਮਿਲ ਜਾਂਦਾ ਹੈ। ਧਰਮਸਾਲ ਵਿਚ ਅੰਮ੍ਰਿਤ ਵੇਲੇ ਦੇ ਦੀਵਾਨ ਤੇ ਸੰਝ ਦੇ ਦੀਵਾਨ ਲਗਦੇ ਹਨ, ਕੀਰਤਨ ਹੁੰਦੇ ਹਨ, ਪਰ ਸਾਰੇ ਦਾ ਪ੍ਰਬੰਧ ਸਹਿਸੁਭਾ ਨੌਧ ਸਿੰਘ ਤੋਂ ਹੋ ਰਹਿੰਦਾ ਹੈ। ਕਦੇ ਬਾਬਾ ਰਹਰਾਸਿ ਦੇ ਭੋਗ ਮਗਰੋਂ ਦੋ ਇਕ ਖੁੱਲ੍ਹੇ ਬਚਨ ਕਰ ਛੱਡਦਾ ਹੈ ਤਾਂ ਸਾਰੇ ਪਿੰਡ ਉਤੇ ਅਸਰ ਪੈਂਦਾ ਹੈ। ਇਥੇ ਲੜਾਈ ਹੰਗਾਮੇਂ ਘੱਟ ਹੁੰਦੇ ਹਨ। ਜੇ ਕੋਈ ਝਗੜਾ ਬਾਬੇ ਤੱਕ ਅਪੜਦਾ ਹੈ ਤਾਂ ਕਹਿੰਦਾ ਹੈ, ਕਿਉਂ ਅਮੋਲਕ ਮਨੁੱਖਾ ਜਨਮ ਪਸ਼ੂਆਂ ਵਾਂਗੂੰ ਗੁਆਉਂਦੇ ਹੋ? ਨਾਮ ਜਪੋ, ਬਾਣੀ ਪੜ੍ਹੋ, ਖਿਮਾਂ ਕਰੋ ਤੇ ਵਧੋ ਫੁਲੋ। ਏਹ ਸੁਆਸ ਰਤਨਾਂ ਤੋਂ ਅਮੋਲਕ ਹਨ, ਮਰਨ ਸਮੇਂ ਕਾਰੂੰ ਨੂੰ ਇਕ ਇਕ ਖਜ਼ਾਨੇ ਦੇ ਬਦਲੇ ਇਕ ਇਕ ਪਲ ਜ਼ਿੰਦਗੀ ਵਾਧੂ ਨਾਂ ਮਿਲੀ, ਓਹ ਪਲ, ਓਹ ਦਮ, ਓਹ ਸੁਆਸ ਕਿੰਨੇ ਅਮੋਲਕ ਹੋਏ, ਜੋ ਮੋਹ, ਬਾਦ, ਈਰਖਾ, ਹੰਕਾਰ ਵਿਚ ਜਾਂਦੇ ਹਨ? ਅਕਾਰਥ ਜ਼ਿੱਦਾਂ ਤੇ ਹੋੜਾਂ ਬੱਨ੍ਹ ਕੇ ਕੀ ਕਰੋਗੇ? ਝਗੜੇ ਪਾ ਕੇ ਤੇ ਜਿੱਤ ਕੇ ਕੀਹ ਲਓਗੇ ਜਦ ਕਰੋੜਾਂ ਰਤਨਾਂ ਤੋਂ ਅਮੋਲਕ ਸੁਆਸ ਐਵੇਂ ਲੰਘ ਗਏ ਤਾਂ। ਉੱਠੋ ਭਜਨ ਕਰੋ ਜੋ ਮੋਹ ਤੇ ਵੈਰ ਦੂਰ ਹੋਵੇ।

ਇਕ ਦਿਨ ਬਾਬਾ ਜੀ ਨੂੰ ਸੰਗਤ ਵਿਚੋਂ ਕਿਸੇ ਬਾਹਰੋਂ ਆਏ ਨੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਪਕਾਰਾਂ ਪਰ ਵਖਯਾਨ ਦਿਓ। ਬਾਬੇ ਨੇ ਆਖਿਆ ਭਈ–

"ਗੁਰੂ ਨਾਨਕ ਜਗਤ ਵਿਚ ਆਇਆ, ਅਸੀਂ ਪਸੂ ਸਾਂ, ਸਾਨੂੰ ਆਦਮੀ ਬਣਾਇਆ ਫੇਰ ਆਦਮੀ ਤੋਂ ਉਸ ਨੇ ਸਾਨੂੰ ਦੇਵਤਾ ਬਣਾ ਦਿੱਤਾ। ਹੁਣ ਸਾਡਾ ਧਰਮ ਇਹ ਹੈ ਕਿ ਧਰਮ ਦੀ ਕਿਰਤ ਕਰੀਏ, ਵੰਡ ਛਕੀਏ ਤੇ ਨਾਮ ਜਪੀਏ।"

ਇਥੇ ਬਾਬੇ ਦਾ ਲੈਕਚਰ ਮੁਕ ਗਿਆ। ਇਕ ਸਜਣ ਨੇ ਕਿਹਾ, "ਬਾਬਾ ਜੀ! ਬੱਸ?" ਤਾਂ ਬਾਬੇ ਨੇ ਖਿੜ ਕੇ ਕਿਹਾ, "ਭਈ! ਮੇਰੇ ਹੱਡ ਜੋ ਬੀਤਿਆ ਮੈਂ ਸੁਣਾ ਦਿੱਤਾ ਹੈ। ਇਹ ਤੁਸੀਂ ਜਾਣਦੇ ਹੀ ਹੋ ਕਿ ਮੈਂ ਅਨਪੜ੍ਹ ਰਾਹਕ ਹਾਂ, ਸੋ ਮੈਨੂੰ ਫਾਰਸੀਆਂ ਅੰਗ੍ਰੇਜ਼ੀਆਂ ਵਾਲੀ ਚਾਤਰੀ ਨਹੀਂ ਆਉਂਦੀ। ਇਕੋ ਗੱਲ ਜਾਣਦਾ ਹਾਂ ਕਿ ਗੁਰੂ ਜੀ ਐਸਾ ਆਦਮੀ ਬਨਾਉਣ ਵਾਲੇ ਕਾਰੀਗਰ ਸਨ ਕਿ ਜੇ ਉਹੋ ਜੇਹੇ ਆਦਮੀਆਂ ਦੀ ਸਾਰੀ ਧਰਤੀ ਹੋ ਜਾਵੇ ਤਾਂ ਧਰਤੀ ਹੀ ਬੈਕੁੰਠ ਬਣ ਜਾਵੇ। ਕਿਸੇ ਕੁਟਵਾਲ ਦੀ, ਹਵਾਲਾਤ ਦੀ, ਹੜ੍ਹੀ ਬੇੜੀ ਦੀ ਲੋੜ ਹੀ ਨਾਂ ਰਹੇ। ਜ਼ੋਰ ਜ਼ੁਲਮ ਦੂਰ ਹੋ ਜਾਵੇ। ਪਿਆਰ ਹੀ ਪਿਆਰ ਫੈਲ ਜਾਵੇ।

"ਹੋਰ ਬਈ ਸੱਜਣੋਂ! ਜੇ ਅਸਾਂ ਓਹੋ ਜਿਹੇ ਆਦਮੀ ਬਣਨ ਦਾ ਹੀਲਾ ਨਹੀਂ ਕਰਨਾ ਜੇਹੋ ਜੇਹੇ ਆਦਮੀ ਸਤਿਗੁਰ ਸਾਨੂੰ ਬਣਾਉਂਦਾ ਹੈ, ਤਦ ਅਸਾਂ ਉਪਕਾਰ ਗਿਣ ਛੱਡੇ ਤੇ ਓਸ ਰਾਹੇ ਨਾ ਟੁਰੇ ਤਾਂ ਮੇਰੀ ਜਾਚੇ ਬੇਅਦਬੀ ਹੀ ਹੈ। ਸੱਜਣੋਂ! ਰਤੀ ਰਵਾਲ, ਕਿਣਕਾ, ਭੋਰਾ, ਜਿੰਨਾ ਹੋ ਸਕੇ, ਸਾਨੂੰ ਸਭ ਨੂੰ ਓਸੇ ਤੋਰੇ ਤੁਰਨਾ ਲੋੜੀਏ, ਜਿਸ ਤੋਰੇ ਸਤਿਗੁਰ ਤੋਰਨਾ ਚਾਹੁੰਦਾ ਹੈ। ਅੱਗੇ ਮਿਹਰ ਵਾਹਿਗੁਰੂ ਕਰੇ।"

ਇਸ ਤਰ੍ਹਾਂ ਦੇ ਜੀਵਨ ਤੇ ਖਿਆਲਾਂ ਵਾਲਾ ਇਹ ਬਾਬਾ ਸੀ ਨੌਧ ਸਿੰਘ। ਇਸ ਦੇ ਘਰ ਵਿਚ ਸੁਭਾਗ ਨੂੰ ਨਾਮ ਦੀ ਕਮਾਈ ਦਾ ਖੂਬ ਸਮਾਂ ਮਿਲਿਆ। ਨਿਸ਼ਚਿੰਤ ਆਪਣੇ ਆਹਰੇ ਲੱਗੀ ਰਹਿੰਦੀ, ਹੱਥਾਂ ਨਾਲ ਘਰ ਦਾ ਨਿੱਕਾ ਨਿੱਕਾ ਕੰਮ ਵੀ ਕਰਦੀ ਰਹਿੰਦੀ। ਨੰਦ ਕੌਰ ਤੋਂ ਸੂਤ ਕਤਣਾ, ਮੱਖਣ ਕੱਢਣਾ, ਘਿਉ ਬਣਾਉਣਾ ਆਦਿ ਸਿੱਖ ਗਈ ਸੀ, ਸੋ ਹੁਣ ਹੱਥ ਕਾਰ ਵੱਲ ਮਨ ਕਰਤਾਰ ਵੱਲ ਲੱਗਾ ਰਹਿੰਦਾ ਹੈ।



# ਪਵਿੱਤਰ ਯਾਦਾਂ

***ਸੰਤ ਸਾਧੂ ਸਿੰਘ ਜੀ, ਸੰਗਰੂਰ***

ਇਨਸਾਨ ਦੀ ਜ਼ਿੰਦਗੀ 'ਚ ਦੋ ਕਿਸਮ ਦੀਆਂ ਯਾਦਾਂ ਆਉਂਦੀਆਂ ਹਨ। ਇਕ ਤਾਂ ਉਹ ਹਨ ਜੋ ਇਨਸਾਨ ਦੇ ਜੀਵਨ ਨੂੰ ਉਚਾ ਸੁੱਚਾ ਪਵਿੱਤਰ ਤੇ ਸ੍ਰੇਸ਼ਟ ਕਰਨ ਵਿਚ ਸਹਾਈ ਹੁੰਦੀਆਂ ਹਨ। ਦੂਸਰੀਆਂ ਉਹ ਹਨ ਜੋ ਜੀਵਨ ਨੂੰ ਨੀਵੇਂ ਪਾਸੇ ਵਲ ਪ੍ਰੇਰਤ ਕਰਦੀਆਂ ਹਨ ਜਿਨ੍ਹਾਂ ਨੂੰ ਅਸੀਂ ਅਪਵਿੱਤਰ ਯਾਦਾਂ ਕਹਿੰਦੇ ਹਾਂ। ਜ਼ਰੂਰੀ ਹੈ ਪਵਿੱਤਰ ਯਾਦਾਂ ਨੂੰ ਬਾਰ-ਬਾਰ ਦਹੁਰਾਉਂਦੇ ਰਹਿਣਾ ਚਾਹੀਦਾ ਹੈ। ਅਪਵਿੱਤਰ ਯਾਦਾਂ ਨੂੰ ਆਪਣੀ ਯਾਦ ਵਿਚੋਂ, ਸਿੰਮ੍ਰਿਤੀ ਵਿਚੋਂ ਵਿਸਾਰਨ ਦਾ ਯਤਨ ਕਰਨਾ ਚਾਹੀਦਾ ਹੈ। ਪਵਿੱਤਰ ਯਾਦਾਂ ਖਿਆਲ ਨੂੰ ਸਾਫ ਸ਼ੁਧ ਨਿਰਮਲ ਕਰਦੀਆਂ ਹਨ। ਨਿਰਮਲ ਮਨ ਦੀ ਬੜੀ ਮਹਿਮਾ ਹੈ, ਬੜੀ ਵਡਿਆਈ ਹੈ।

***ਕਬੀਰ ਮਨੁ ਨਿਰਮਲੁ ਭਇਆ ਜੈਸਾ ਗੰਗਾ ਨੀਰੁ॥***
***ਪਾਛੈ ਲਾਗੋ ਹਰਿ ਫਿਰੈ ਕਹਤ ਕਬੀਰ ਕਬੀਰ॥***
***ਪੰਨਾ - 1367***

ਇਨਸਾਨ ਕੈਸਾ ਹੈ? ਜੈਸੇ ਉਸ ਦੇ ਖਿਆਲ ਹਨ। ਖਿਆਲ ਸਿਮਰਨ ਨਾਲ ਯਾਦ ਨਾਲ ਹੀ ਬਣਦੇ ਹਨ। ਇਨਸਾਨ ਦਾ ਚੰਗਾ ਜਾਂ ਬੁਰਾ ਹੋਣਾ ਉਸ ਦੇ ਖਿਆਲਾਂ ਤੇ ਹੀ ਨਿਰਭਰ ਕਰਦਾ ਹੈ, ਸੁਸਾਇਟੀ ਤੇ ਹੀ ਨਿਰਭਰ ਕਰਦਾ ਹੈ। ਤਦੇ ਹੀ ਕਿਹਾ ਹੈ ਨਾ ਕਿ 'ਵੱਡੀ ਇਹ ਬਹਾਦਰੀ ਕਰ ਕੁਸੰਗ ਦਾ ਤਿਆਗ'। ਸੰਗਤ ਹੀ ਮਨੁੱਖ ਨੂੰ ਬਣਾਂਦੀ ਹੈ। ਮਨੁੱਖ ਦੀ ਪਹਿਚਾਣ ਸੰਗਤ ਤੋਂ ਹੀ ਹੁੰਦੀ ਹੈ। ਭੈੜੀ ਸੰਗਤ ਨਾਲੋਂ ਤਾਂ ਇਕੱਲੇ ਵਿਚਰਨਾ ਚੰਗਾ ਹੈ। ਇਸੇ ਲਈ ਹਜ਼ੂਰ ਦਾ ਉਪਦੇਸ਼ ਹੈ -

***ਵਿਸਰੁ ਨਾਹੀ ਦਾਤਾਰ ਆਪਣਾ ਨਾਮੁ ਦੇਹੁ॥***
***ਗੁਣ ਗਾਵਾ ਦਿਨੁ ਰਾਤਿ ਨਾਨਕ ਚਾਉ ਏਹੁ॥***
***ਪੰਨਾ - 762***

***ਆਖਾ ਜੀਵਾ ਵਿਸਰੈ ਮਰਿ ਜਾਉ॥ ਪੰਨਾ - 9***

ਵਾਹਿਗੁਰੂ ਦੀ ਯਾਦ ਹੀ ਜੀਵਨ ਹੈ। ਵਾਹਿਗੁਰੂ ਨੂੰ ਭੁੱਲ ਜਾਣਾ ਮੌਤ ਹੈ। ਜੋ ਯਾਦਾਂ ਵਾਹਿਗੁਰੂ ਨਾਲ ਜੁੜਨ ਉਨ੍ਹਾਂ ਦੀ ਕੀਮਤ ਅਮੁੱਲ ਹੈ, ਦਿੱਤੀ ਨਹੀਂ ਜਾ ਸਕਦੀ।

***ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ॥***
***ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ॥***
***ਪੰਨਾ - 558***

ਐਸੀਆਂ ਪਿਆਰੇ ਦੀਆਂ ਯਾਦਾਂ ਅੰਮ੍ਰਿਤ ਰੂਪ ਹੋਇਆ ਕਰਦੀਆਂ ਹਨ। ਅੰਮ੍ਰਿਤ ਕਲਾ ਦਿੰਦੀਆਂ ਹਨ। ਜੀਵਨ ਨੂੰ ਨਵਾਂ ਨਰੋਆ ਤਾਜ਼ਾ ਕਰਦੀਆਂ ਹਨ, ਖੇੜਾ ਦਿੰਦੀਆਂ ਹਨ। ਮਲੀਨ ਯਾਦਾਂ ਜੀਵਨ ਨੂੰ ਮਲੀਨ, ਨੀਵਾਂ ਅਤੇ ਨਿਕੰਮਾ ਕਰ ਦਿੰਦੀਆਂ ਹਨ। ਇੱਥੇ ਹੀ ਨਰਕ ਦਿਖਾ ਦਿੰਦੀਆਂ ਹਨ।

ਗੁਰੂ ਘਰ ਵਿਚ ਐਸੀਆਂ ਬਹੁਤ ਸਾਰੀਆਂ ਮਿਸਾਲਾਂ ਹਨ। ਗੁਰੂ ਤੀਸਰੇ ਪਾਤਸ਼ਾਹ ਦੇ ਸਮੇਂ ਪ੍ਰੇਮੇ ਕੋਹੜੀ ਦੀ ਮਿਸਾਲ ਹੀ ਲੈ ਲਵੋ। ਕਿਵੇਂ ਬੁਰੀ ਸੋਹਬਤ, ਬੁਰੀਆਂ ਗੱਲਾਂ, ਬੁਰੀਆਂ ਆਦਤਾਂ ਦਾ ਕਾਰਨ ਬਣੀ। ਬੁਰੀਆਂ ਆਦਤਾਂ ਦਾ ਨਤੀਜਾ ਹੀ ਉਸ ਨੂੰ ਕੋਹੜ ਹੋਇਆ। ਜਿਉਂਦਿਆਂ ਨਰਕ ਭੁਗਤਣਾ ਪਿਆ। ਘਰ ਦੇ ਸਬੰਧੀ ਨਜ਼ਦੀਕੀ ਸਾਰੇ ਸਾਥ ਛੱਡ ਗਏ। ਅਖੀਰ ਜਦੋਂ ਸਾਰੇ ਆਸਰੇ ਟੁੱਟ ਗਏ, ਵਾਹਿਗੁਰੂ ਨੂੰ ਹਾਕਾਂ ਮਾਰਨੀਆਂ ਸ਼ੁਰੂ ਕੀਤੀਆਂ, ਹੇ ਵਾਹਿਗੁਰੂ! ਮੇਰੇ ਤੇ ਰਹਿਮ ਕਰ, ਤਰਸ ਕਰ, ਮੈਂ ਤੇਰਾ ਸ੍ਵਾਸ ਸ੍ਵਾਸ ਨਾਮ ਜਪਾਂਗਾ, ਮੈਨੂੰ ਤੰਦਰੁਸਤ ਕਰ ਦੇ। ਅਰਦਾਸ ਫਰਿਆਦ ਸੁਣੀ ਵੀ ਗਈ। ਵਾਹਿਗੁਰੂ ਨੇ ਸਬੱਬ ਬਣਾ ਦਿਤਾ। ਪ੍ਰੇਮੇ ਨੂੰ ਗੁਰੂ ਕੇ ਸਿੱਖਾਂ ਨੇ ਗੁਰੂ ਅਮਰਦਾਸ ਮਹਾਰਾਜ ਜੀ ਦੀ ਹਜ਼ੂਰੀ ਵਿਚ ਪਹੁੰਚਾ ਦਿਤਾ। ਦੁੱਖਾਂ ਵਿਚ ਰੱਬ ਦੀ ਯਾਦ ਨੇ ਹੀ ਉਸ ਨੂੰ ਨਰਕਾਂ ਵਿਚੋਂ ਕੱਢਿਆ, ਗੁਰੂ ਦਾ ਮਿਲਾਪ ਹੋਇਆ। ਬੱਸ ਫੇਰ ਕੀ ਸੀ, ਅੱਠੇ ਪਹਿਰ ਗੁਰੂ ਦੀ ਯਾਦ ਵਿਚ ਗੁਜ਼ਾਰਨੇ ਸ਼ੁਰੂ ਕਰ ਦਿਤੇ। ਫਲ ਕੀ ਹੋਇਆ, ਗੁਰੂ ਦੀ ਪ੍ਰਸੰਨਤਾ ਦਾ ਅਧਿਕਾਰੀ ਬਣ ਗਿਆ, ਪਾਤਰ ਬਣ ਗਿਆ। ਦ੍ਰਿਸ਼ਟੀ ਕਰਕੇ ਅੰਦਰੋਂ ਬਾਹਰੋਂ ਨਿਰਮਲ, ਤੰਦਰੁਸਤ ਅਰੋਗ ਕਰ ਦਿਤਾ। ਇਹ ਅਵਸਥਾ ਬਖਸ਼ ਦਿਤੀ -

***ਜੀਅਹੁ ਨਿਰਮਲ ਬਾਹਰਹੁ ਨਿਰਮਲ॥***
***ਬਾਹਰਹੁ ਤ ਨਿਰਮਲ ਜੀਅਹੁ ਨਿਰਮਲ***
***ਸਤਿਗੁਰ ਤੇ ਕਰਣੀ ਕਮਾਣੀ॥***
***ਕੂੜ ਕੀ ਸੋਇ ਪਹੁਚੈ ਨਾਹੀ ਮਨਸਾ ਸਚਿ ਸਮਾਣੀ॥***
***ਜਨਮੁ ਰਤਨੁ ਜਿਨੀ ਖਟਿਆ ਭਲੇ ਸੇ ਵਣਜਾਰੇ॥***
***ਕਹੈ ਨਾਨਕੁ ਜਿਨ ਮੰਨੁ ਨਿਰਮਲੁ***
***ਸਦਾ ਰਹਹਿ ਗੁਰ ਨਾਲੇ॥ ਪੰਨਾ - 919***

ਵਿਸ਼ੇਸ਼ ਬਖਸ਼ਿਸ਼ ਹੋਈ। ਬ੍ਰਹਮ ਗਿਆਨ ਦੀ ਦਾਤ ਪ੍ਰਾਪਤ ਹੋਈ ਜਿਸ ਬਾਬਤ ਹਜ਼ੂਰ ਦਾ ਫੁਰਮਾਨ ਹੈ -

***ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ॥***
***ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ॥***
***ਲੋਹਉ ਹੋਯਉ ਲਾਲੁ ਨਦਰਿ ਸਤਿਗੁਰੁ ਜਦਿ ਧਾਰੈ॥***
***ਪਾਹਣ ਮਾਣਕ ਕਰੈ ਗਿਆਨੁ ਗੁਰ ਕਹਿਅਉ ਬੀਚਾਰੈ॥***
***ਪੰਨਾ - 1399***

ਪਵਿੱਤਰ ਯਾਦਾਂ ਵਿਚ ਬੜੀ ਬਰਕਤ ਹੈ, ਬੜੀ ਸ਼ਕਤੀ ਹੈ। ਸਰਮੱਦ ਇਸਲਾਮ ਦਾ ਇਕ ਬਹੁਤ ਉਚ ਕੋਟੀ ਦਾ ਫਕੀਰ ਹੋਇਆ ਹੈ। ਅੱਠੇ ਪਹਿਰ ਨਾਮ ਦੀ ਮਸਤੀ ਵਿਚ ਝੂਮਦਾ ਰਹਿੰਦਾ ਸੀ। ਬਹੁਤ ਹੀ ਬੇ-ਪ੍ਰਵਾਹ ਸੀ। ਇਥੋਂ ਤੱਕ ਬੇਪ੍ਰਵਾਹ ਸੀ ਕਿ ਸਮੇਂ ਦੇ ਬਾਦਸ਼ਾਹ ਔਰੰਗਜ਼ੇਬ ਨੂੰ ਕਿਹਾ ਸੀ ਕਿ ਇਹ ਤਾਂ ਭੰਗੀ ਹੈ। ਐਡਾ ਬੇਪ੍ਰਵਾਹ ਸੀ। ਉਸ ਨੂੰ ਪੁੱਛਿਆ, ਸਾਈਂ ਫਕੀਰ! ਆਪ ਜੀ ਨੂੰ ਇਤਨੀ ਉਚੀ ਅਵਸਥਾ ਕਿਵੇਂ ਪ੍ਰਾਪਤ ਹੋਈ? ਉਹ ਕਹਿਣ ਲੱਗਿਆ, ਮੇਰੇ ਮਾਤਾ ਪਿਤਾ ਬੜੇ ਅਮੀਰ ਸਨ ਜੋ ਮੇਰੇ ਛੋਟੇ ਹੁੰਦੇ ਹੀ ਮਰ ਗਏ ਹਨ। ਜੇ ਕਿਤੇ ਮੈਨੂੰ ਮਾੜੀ ਸੋਹਬਤ,

ਬੁਰੀ ਸੁਸਾਇਟੀ ਮਿਲ ਜਾਂਦੀ, ਮੇਰਾ ਸਾਰਾ ਜੀਵਨ ਹੀ ਬਰਬਾਦ ਹੋ ਜਾਣਾ ਸੀ, ਪਰ ਖੁਦਾ ਦਾ ਕੋਟਾਨ ਕੋਟ ਸ਼ੁਕਰ ਹੈ, ਮੈਨੂੰ ਸਾਧੂਆਂ ਦੀ ਸੰਗਤ ਨਸੀਬ ਹੋ ਗਈ ਜਿਸ ਕਰਕੇ ਮੇਰਾ ਜੀਵਨ ਬਰਬਾਦ ਹੋਣ ਤੋਂ ਬਚ ਗਿਆ। ਇਹੀ ਨਹੀਂ, ਖੁਦਾ ਦੀ ਯਾਦ ਦੀ ਬਰਕਤ ਮੈਂ ਖੁਦਾ ਖੁਦਾ ਕਰਦਾ ਖੁਦ ਖਤਮ ਹੋ ਕੇ ਖੁਦਾ ਹੀ ਬਣ ਗਿਆ।

***ਖੁਦੀ ਮਿਟੀ ਤਬ ਸੁਖ ਭਏ ਮਨ ਤਨ ਭਏ ਅਰੋਗ॥***
***ਨਾਨਕ ਦ੍ਰਿਸਟੀ ਆਇਆ ਉਸਤਤਿ ਕਰਨੈ ਜੋਗੁ॥***

***ਪੰਨਾ - 260***

ਜਿਵੇਂ ਕਬੀਰ ਜੀ ਫੁਰਮਾਉਂਦੇ ਹਨ -

***ਕਬੀਰ ਤੂੰ ਤੂੰ ਕਰਤਾ ਤੂ ਹੂਆ ਮੁਝ ਮਹਿ ਰਹਾ ਨ ਹੂੰ॥***
***ਜਬ ਆਪਾ ਪਰ ਕਾ ਮਿਟਿ ਗਇਆ ਜਤ ਦੇਖਉ ਤਤ ਤੂ॥***

***ਪੰਨਾ - 1375***

ਵਾਹਿਗੁਰੂ ਦੀ ਯਾਦ ਵਿਚ ਅਨੰਤ ਸ਼ਕਤੀ ਹੈ। ਜ਼ਿੰਦਗੀ ਦਾ ਉਹੀ ਸਮਾਂ ਸਫਲਾ ਹੈ ਜੋ ਵਾਹਿਗੁਰੂ ਦੀ ਯਾਦ ਵਿਚ ਲੰਘਦਾ ਹੈ। ਬਾਕੀ ਸਮਾਂ ਕਿਸੇ ਲੇਖੇ ਵਿਚ ਨਹੀਂ ਹੈ -

***ਉਮਰ ਓਹਾ ਵਿਚ ਲੇਖੇ ਦੇ***
***ਜੋ ਯਾਦ ਸਾਂਈ ਵਿਚ ਗੁਜਰੇ,***
***ਪੈਂਦੀ ਮੁਜਰੇ।***
***ਨਹੀਂ ਤਾਂ ਸਾਨੂੰ ਹਾਸਲ ਕੀ ਹੈ***
***ਇਸ ਵਿਚ ਨੀਲੇ ਹੁਜਰੇ, ਸੰਝ ਤੇ ਫਜਰੇ।***

***ਭਾਈ ਵੀਰ ਸਿੰਘ ਜੀ***

***ਕਬੀਰ ਏਕ ਘੜੀ ਆਧੀ ਘਰੀ ਆਧੀ ਹੂੰ ਤੇ ਆਧ॥***
***ਭਗਤਨ ਸੇਤੀ ਗੋਸਟੇ ਜੋ ਕੀਨੇ ਸੋ ਲਾਭ॥***

***ਪੰਨਾ - 1377***

ਦਾਸ ਨੇ ਪਹਿਲੇ ਲੇਖ ਵਿਚ ਜ਼ਿਕਰ ਕੀਤਾ ਸੀ ਕਿ ਮਹਾਂਪੁਰਖ ਸੰਤ ਬਾਬਾ ਵਰਿਆਮ ਸਿੰਘ ਜੀ ਦੇ ਅੰਦਰ ਦਾਸ ਲਈ ਕਿੰਨਾ ਪਿਆਰ ਸੀ। ਕਿਵੇਂ ਦਾਸ ਦਾ ਦੁੱਖ ਘਟਾਉਣ ਲਈ, ਆਪਣਾ ਪਿਆਰ ਦੇਣ ਲਈ ਆਪਣੇ ਕ੍ਰਿਪਾਲੂ ਸੁਭਾਅ ਅਨੁਸਾਰ ਸੰਗਰੂਰ ਪਹੁੰਚੇ। ਦਾਸ ਦੀ ਲੱਤ ਨੂੰ ਉਸ ਵਕਤ ਖਿੱਚ ਪਾਈ ਹੋਈ ਸੀ। ਸਾਢੇ ਛੇ ਮਹੀਨੇ ਬੈਡ ਰੈਸਟ ਤੋਂ ਪਿਛੋਂ ਮੈਨੂੰ ਲੱਤ ਨੂੰ ਸਹਾਰਾ ਦੇ ਕੇ ਖੜ੍ਹਾ ਕੀਤਾ ਗਿਆ। ਹੌਲੀ ਹੌਲੀ ਮੈਂ ਸਹਾਰੇ ਦੇ ਆਸਰੇ ਤੁਰਨ ਲੱਗ ਗਿਆ। ਮਹਾਂਪੁਰਖਾਂ ਨੇ ਫੇਰ ਕ੍ਰਿਪਾ ਕੀਤੀ, ਸੰਗਰੂਰ ਦਰਸ਼ਨ ਬਖਸ਼ੇ, ਬਹੁਤ ਸਾਰੇ ਰੂਹਾਨੀ ਪ੍ਰਵਚਨਾਂ ਦੀ ਵਰਖਾ ਕੀਤੀ। ਸਮਾਂ ਆਪਣੀ ਰਫਤਾਰ ਨਾਲ ਚਲਦਾ ਗਿਆ। ਮੇਰੀ ਲੱਤ ਦੀ ਸਪੋਰਟ ਲਾਹ ਦਿਤੀ ਗਈ। ਖਿੱਚ ਅਤੇ ਪਲਸਤਰ ਛੇ ਮਹੀਨੇ ਲੱਗਣ ਕਾਰਨ ਗੋਡਾ ਜਾਮ ਹੋ ਗਿਆ। ਲੱਤ ਬਿਲਕੁਲ ਸਿੱਧੀ ਡੰਡੇ ਵਾਂਗ ਰਹਿਣ ਲੱਗੀ। ਗੋਡਾ ਸੂਤ ਭਰ ਵੀ ਮੁੜਦਾ ਨਹੀਂ ਸੀ। ਅਸੀਂ ਮਾਲਸ਼ ਵਗੈਰਾ ਕਰਕੇ ਗੋਡਾ ਮੋੜਨ ਦੀ ਕੋਸ਼ਿਸ਼ ਕਰ ਰਹੇ ਸੀ। ਮਹਾਂਪੁਰਸ਼ ਦਾਸ ਨਾਲ ਮੁਕੰਮਲ ਸੰਪਰਕ ਕਾਇਮ ਰੱਖ ਰਹੇ ਸਨ। ਪੁਛਦੇ ਰਹਿੰਦੇ ਸਨ ਕੀ ਹਾਲ ਚਾਲ ਹੈ? ਗਰਮੀਆਂ ਦੀ ਰੁੱਤ ਸੀ, ਮੈਂ ਛਾਹੜ ਚਲਿਆ ਗਿਆ। ਇਕ ਦਿਨ ਅਚਾਨਕ ਹੀ ਬਿਨਾਂ ਦੱਸੇ ਮਹਾਂਪੁਰਖ ਇਕ ਡਾਕਟਰ ਨੂੰ ਨਾਲ ਲੈ ਕੇ, ਜੋ ਤੇਲ ਦੀ ਮਾਲਸ਼ ਕਰਕੇ ਗੋਡਾ ਮੋੜਨ ਦਾ ਕੰਮ ਕਰਦਾ ਸੀ, ਸੰਗਰੂਰ ਪਹੁੰਚ ਗਏ। ਇਥੇ ਇਹ ਵੀ ਜ਼ਿਕਰ ਕਰਨਾ ਜ਼ਰੂਰੀ ਹੈ ਜੋ ਦਾਸ ਨੂੰ ਮਹਾਂਪੁਰਖਾਂ ਦੇ ਡਰਾਈਵਰ ਭਾਈ ਕੁਲਬੀਰ ਸਿੰਘ ਜੀ ਨੇ ਦੱਸਿਆ ਹੈ ਕਿ "ਮਹਾਂਪੁਰਖ ਮੈਨੂੰ ਅਚਾਨਕ ਕਹਿ ਦਿੰਦੇ ਸਨ ਕਿ ਆ ਬਈ ਕੁਲਬੀਰ, ਆਪਾਂ ਸੰਗਰੂਰ ਵਾਲੇ ਸੰਤਾਂ ਨੂੰ ਮਿਲਣ ਚੱਲਣਾ ਹੈ। ਮੈਂ ਕਹਿਣਾ, ਪਿਤਾ ਜੀ ਹੁਣ ਤਾਂ ਕੁਵੇਲਾ ਹੋ ਗਿਆ ਹੈ। ਬੀਜੀ ਨੇ ਪੁਛਣਾ ਕੁਲਬੀਰ ਕਿੱਥੇ ਜਾ ਰਹੇ ਹੋ? ਮੈਂ ਕਹਿਣਾ, ਪਿਤਾ ਜੀ ਕਹਿੰਦੇ ਹਨ, ਸੰਗਰੂਰ ਜਾਣਾ ਹੈ। ਬੀਜੀ ਨੇ ਕਹਿਣਾ ਹੁਣ ਕੋਈ ਵੇਲਾ ਹੈ? ਐਨੀ ਦੂਰ ਹੈ ਸੰਗਰੂਰ, ਕੁਵੇਲਾ ਹੋ ਜਾਏਗਾ। ਮਹਾਂਪੁਰਸ਼ਾਂ ਨੇ ਕਹਿ ਦੇਣਾ, ਚੰਗਾ ਬਈ ਕੁਲਬੀਰ, ਫੇਰ ਰਹਿਣ ਦਿੰਦੇ ਹਾਂ, ਲਿਆ ਫੋਨ ਤੇ ਹੀ ਮਿਲ ਲੈਂਦੇ ਹਾਂ, ਮੈਨੂੰ ਫੋਨ ਤੇ ਹੀ ਗੱਲ ਕਰਾ ਦੇ। 20-20 ਮਿੰਟ ਫੋਨ ਤੇ ਹੀ ਪਿਆਰ ਦੇ ਬਚਨ ਕਰਦੇ ਰਹਿੰਦੇ।

ਸੋ ਮਹਾਂਪੁਰਖ ਸੰਗਰੂਰ ਪਹੁੰਚ ਗਏ। ਗੱਡੀ ਪੈਂਚਰ ਹੋ ਗਈ। ਮਹਾਰਾਜ ਜੀ ਦਾਸ ਦੇ ਕਮਰੇ ਵਿਚ ਦਾਸ ਦੇ ਮੰਜੇ ਤੇ ਬਿਰਾਜ ਗਏ। ਉਥੋਂ ਦੀ ਸਾਰੀ ਸੰਗਤ ਹਜ਼ੂਰੀ ਵਿਚ ਥੱਲੇ ਬੈਠ ਗਈ। ਭਾਈ ਕੁਲਬੀਰ ਸਿੰਘ ਇਕ ਸਿੰਘ ਨੂੰ ਨਾਲ ਲੈ ਕੇ ਗੱਡੀ ਨੂੰ ਪੈਂਚਰ ਲਵਾਉਣ ਲਈ ਚਲਿਆ ਗਿਆ। ਮਹਾਂਪੁਰਸ਼ਾਂ ਨੇ ਤਕਰੀਬਨ ਇਕ ਘੰਟਾ ਅੰਮ੍ਰਿਤ ਬਚਨਾਂ ਦੀ ਵਰਖਾ ਕੀਤੀ। ਛਕਿਆ ਕੁਛ ਨੀ, ਕਹਿਣ ਲੱਗੇ ਛਾਹੜ ਜਾ ਕੇ ਹੀ ਛਕਾਂਗੇ।

ਸਾਧ ਸੰਗਤ ਜੀ! ਕੀ ਦੱਸਿਆ ਜਾਵੇ ਤੇ ਕੀ ਲਿਖਿਆ ਜਾਵੇ। ਜੇਠ ਹਾੜ ਦਾ ਮਹੀਨਾ ਹੋਵੇ। ਦੁਪਹਿਰ ਦਾ ਇਕ ਵੱਜਿਆ ਹੋਵੇ, ਕੌਣ ਬਾਹਰ ਨਿਕਲਦਾ ਹੈ? ਦੇਖੋ ਪ੍ਰੇਮ ਦੀਆਂ ਅਸਚਰਜ ਮਿਸਾਲਾਂ। ਮਹਾਂਪੁਰਖ ਆਪਣੇ ਪ੍ਰੇਮੀਆਂ ਨੂੰ ਕਿੰਨਾ ਪਿਆਰ ਕਰਦੇ ਹਨ। ਦਰਅਸਲ ਉਹ ਪੂਰਨ ਰੂਪ ਵਿਚ ਇਕ ਪਿਆਰ ਦੀ ਮੂਰਤ ਸਨ, ਪਿਆਰ ਦਾ ਸਾਗਰ ਸਨ, ਜਿਨ੍ਹਾਂ ਕੋਲ ਪਿਆਰ ਤੋਂ ਬਿਨਾਂ ਹੋਰ ਦੂਜੀ ਚੀਜ਼ ਹੈ ਹੀ ਨਹੀਂ ਸੀ।

ਮੇਰੇ ਪਾਸ ਭੱਜਿਆ ਭੱਜਿਆ ਇਕ ਪ੍ਰੇਮੀ ਆਇਆ। ਕਹੀ ਜਾਵੇ ਰਤਵਾੜਾ ਸਾਹਿਬ ਵਾਲੇ ਮਹਾਂਪੁਰਸ਼ ਆ ਗਏ ਹਨ। ਅਸੀਂ ਕਿਹਾ ਤੈਨੂੰ ਭੁਲੇਖਾ ਪਿਆ ਹੈ, ਕੋਈ ਹੋਰ ਹੋਣੈ। ਕਹਿੰਦਾ, ਨਹੀਂ, ਉਨ੍ਹਾਂ ਦੀ ਗੱਡੀ ਹੈ। ਅਸੀਂ ਕਈ ਜਾਣੇ ਸੀ, ਸੱਚ ਨਾ ਮੰਨੀਏ ਕਿ ਐਸ ਵੇਲੇ ਮਹਾਂਪੁਰਸ਼ ਕਿਵੇਂ ਆ ਸਕਦੇ ਹਨ? ਜਦੋ ਦੂਜਾ ਬੰਦਾ ਆ ਗਿਆ ਕਿ ਆਪ ਜੀ ਆ ਗਏ ਹਨ, ਇਕੋ ਗੱਡੀ ਹੈ, ਜੱਥੇ ਵਾਲੀ ਗੱਡੀ ਨਾਲ ਨਹੀਂ ਹੈ। ਮੈਂ ਹੈਰਾਨ ਹੋ ਗਿਆ, ਕਮਾਲ ਹੈ, ਮਹਾਰਾਜ ਜੀ

(ਬਾਕੀ ਪੰਨਾ 22 ਤੇ)

# ............ ਪਿਰ ਦੇਖਣ ਕੀ ਆਸ॥

***ਪ੍ਰਭਜੋਤ ਕੌਰ***

ਬਾਬਾ ਫਰੀਦ ਸੂਫੀ ਮਤ ਦੇ ਬਹੁਤ ਉਚ ਕੋਟੀ ਦੇ ਮਹਾਤਮਾ ਹੋਏ ਹਨ। ਆਪ ਜੀ ਨੂੰ ਸ਼ਕਰਗੰਜ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ। ਜਦੋਂ ਕਿਸੇ ਦੀ ਝੋਲੀ ਵਿਚ ਵੈਰਾਗ ਦੀ ਦਾਤ ਪੈ ਜਾਏ, ਸੱਚੀ ਆਸ ਜਾਗ ਪਏ, ਜਦੋਂ ਅੰਦਰ ਸੱਚੇ ਨੂੰ ਮਿਲਣ ਦੀ ਲਗਨ ਠਾਠਾਂ ਮਾਰਨ ਲਗੇ, ਫਿਰ ਆਦਮੀ ਟਿਕਿਆ ਨਹੀਂ ਕਰਦਾ। ਚਾਹਤ ਹੈ, ਪਰ ਸਿਰਫ ਆਪਣੇ ਪਿਆਰੇ ਨੂੰ ਮਿਲਣ ਦੀ, ਕਿੱਡੀ ਪਿਆਰੀ ਚਾਹਤ ਹੈ। ਜੇ ਆਦਮੀ ਧਿਆਨ ਨਾਲ, ਇਕਾਗਰ ਮਨ ਨਾਲ ਐਸੀ ਚਾਹਤ ਪੈਦਾ ਕਰ ਲਵੇ, ਆਨੰਦ ਆਉਣਾ ਸ਼ੁਰੂ ਹੋ ਜਾਂਦਾ ਹੈ। ਫਿਰ ਮਨ ਦੌੜਦਾ ਨਹੀਂ। ਪਿਆਰ ਹੋਵੇ, ਆਦਮੀ ਘੰਟਿਆਂ ਬੱਧੀ ਬੈਠਾ ਰਹੇਗਾ। ਜੇ ਪਿਆਰ ਦੀ ਅਣਹੋਂਦ ਹੈ ਫਿਰ ਘੜੀਆਂ ਹੀ ਦੇਖੀ ਜਾਈਦੀਆਂ ਨੇ। ਫਿਰ ਤਾਂ ਜ਼ੋਰ ਲਾ ਲਏ ਆਦਮੀ ਜਿੰਨਾਂ ਚਾਹੇ, ਚਿੱਤ ਨਹੀਂ ਟਿਕਦਾ। ਪਰ ਸੋਚੋ, ਜਿਸ ਚਾਹਤ ਦੀ ਕਲਪਨਾ ਇਤਨੀ ਸੁਖਦਾਈ ਹੈ, ਉਸ ਚਾਹਤ ਦਾ ਹਿਰਦੇ ਵਿਚ ਪੈਦਾ ਹੋਣਾ ਕਿੰਨਾ ਸੁਖਦਾਈ ਹੋਵੇਗਾ।

ਬਾਬਾ ਫਰੀਦ ਨੂੰ ਕਿੰਨੇ ਸਾਲ ਲੰਘ ਗਏ। ਚੌਵੀ ਸਾਲਾਂ ਦਾ ਅਰਸਾ ਤਪ ਕਰਦਿਆਂ ਲੰਘ ਗਿਆ। ਤਨ ਸੁਕ ਗਿਆ, ਹੱਡੀਆਂ ਦੀ ਮੁੱਠੀ ਬਣਿਆ ਪਿਐ, ਪਿੰਜਰ ਰਹਿ ਗਿਆ। ਕਮਾਲ ਹੈ, ਕਾਹਦੇ ਆਸਰੇ ਜੀ ਰਹੇ ਨੇ। ਇਕ ਆਸ। ਵਾਹ! ਵਾਹ! ਜੀਉ, ਇਹ ਕੈਸੀ ਆਸ ਹੈ। ਇਹ ਪਿਆਰਾਂ ਵਾਲੀ, ਅਦਬਾਂ ਵਾਲੀ, ਖਿੱਚਾਂ ਵਾਲੀ, ਹੰਸਾਂ ਵਾਲੀ, ਆਤਮਿਕ ਆਨੰਦ ਵਾਲੀ ਕੈਸੀ ਆਸ ਹੈ। ਗੁਰਬਾਣੀ ਕਹਿੰਦੀ ਹੈ ਧੰਨ ਹੈ ਇਹ ਆਸ, ਧੰਨ ਹੈ ਇਹੋ ਜਿਹੀ ਆਸ਼ਕੀ।

***ਕਾਂਖੀ ਏਕੈ ਦਰਸ ਤੁਹਾਰੋ॥***
***ਨਾਨਕ ਉਨ ਸੰਗਿ ਮੋਹਿ ਉਧਾਰੋ॥*** ***ਪੰਨਾ - 262***

ਪੰਜਵੇਂ ਗੁਰੂ ਨਾਨਕ ਜੀ ਕਹਿੰਦੇ ਹਨ, ਹੇ ਅਕਾਲ ਪੁਰਖ! ਜਿਨ੍ਹਾਂ ਨੂੰ ਤੇਰੇ ਮਿਲਣ ਦੀ ਆਸਾ ਜਾਗ ਪਈ ਹੈ ਕਿਰਪਾ ਕਰ, ਉਹਨਾਂ ਦੇ ਸੰਗ ਮੈਨੂੰ ਵੀ ਤਾਰ ਦੇ। ਇਹੋ ਜਿਹੀ ਆਸ ਹੀ ਕਹਿੰਦੀ ਹੈ ਮੈਂ ਪਿਆਰਾ ਦੇਖਾਂ, ਮੈਂ ਪਿਆਰੇ ਨੂੰ ਮਿਲਾਂ। ਫਰੀਦ ਜੀ ਦੇ ਆਸ ਵਸ ਗਈ ਹੈ ਰੋਮ ਰੋਮ ਵਿਚ। ਫਰੀਦ ਜੀ ਦੇ ਰੋਮ ਰੋਮ ਵਿਚ ਵਾਹਿਗੁਰੂ ਨੂੰ ਮਿਲਣ ਵਾਲੀ ਤਾਂਘ ਨੇ ਘੇਰਾ ਪਾ ਲਿਆ।

ਤਪ ਕਰ ਰਹੇ ਨੇ ਫਰੀਦ ਜੀ, ਇਕ ਕੋਇਲ ਮਾਰ ਉਡਾਰੀ, ਆ ਕੇ ਕੋਲ ਬਹਿ ਗਈ। ਉਹ ਚਹਿਚਹਾਈ। ਬਾਬਾ ਜੀ ਨੇ ਉਸ ਨੂੰ ਤੱਕਿਆ, ਬੋਲੇ, ਐ ਕੋਇਲ! ਤੇਰੀ ਅਵਾਜ਼ ਵਿਚ ਕਹਿਰਾਂ ਦੀ ਮਿਠਾਸ ਤੇ ਖਿੱਚ ਹੈ, ਪਰ ਅਚਰਜ ਬਾਤ ਹੈ ਕਿ ਤੇਰਾ ਤਨ ਕਿਉਂ ਇਤਨਾ ਕਾਲਾ ਹੈ? ਕੋਇਲ ਕਹਿੰਦੀ ਹੈ, ਫਰੀਦ ਜੀ! ਮੈਂ ਆਪਣੇ ਪਿਆਰੇ ਦੇ ਵਿਯੋਗ ਵਿਚ ਜਲੀ ਪਈ ਹਾਂ। ਉਸ ਦੇ ਵਿਯੋਗ ਨੇ ਮੈਨੂੰ ਸਾੜ ਦਿੱਤਾ ਹੈ, ਇਸ ਲਈ ਮੇਰਾ ਰੰਗ ਕਾਲਾ ਹੋਇਆ ਹੈ। ਬਾਬਾ ਜੀ ਦੀਵਾਨਾਂ ਸਮੇਂ ਦਸਦੇ ਹੁੰਦੇ ਕਿ ਇਹ ਜੋ ਕੋਇਲ ਹੈ, ਇਹ ਹੀ ਇਕ ਐਸਾ ਪੰਛੀ ਹੈ ਜੋ ਇਕੱਲੀ ਹੁੰਦੀ ਹੈ ਕਦੇ ਜੋੜਾ ਨਹੀਂ ਹੁੰਦਾ। ਕੁਦਰਤ ਦਾ ਹੀ ਕੋਈ ਐਸਾ ਨਿਯਮ ਹੈ। ਕਈਆਂ ਦਾ ਖਿਆਲ ਹੁੰਦਾ ਹੈ ਕਿ ਇਨਸਾਨ ਜਾਨਵਰਾਂ ਦੀ, ਪਸ਼ੂ-ਪੰਛੀਆਂ ਦੀ ਬੋਲੀ ਕਿਵੇਂ ਸਮਝ ਲੈਂਦੇ ਹਨ? ਮਹਾਂਪੁਰਖਾਂ ਦੇ ਕਥਨ ਅਨੁਸਾਰ, ਸਤਿਪੁਰਖਾਂ ਕੋਲ ਇਕ ਵਿਦਿਆ ਹੁੰਦੀ ਹੈ ਜਿਸ ਨੂੰ ਸਰਬ-ਵਿਦਿਆਯੋਗ ਕਿਹਾ ਜਾਂਦਾ ਹੈ। ਨਾਮ ਦੀਆਂ ਕਮਾਈਆਂ ਕਰਨ ਵਾਲਿਆਂ ਪਾਸ, ਐਸੀ ਵਿਦਿਆ ਸੁਤੇ ਹੀ ਆ ਜਾਂਦੀ ਹੈ। ਇਸ ਨਾਲ ਉਹ ਹਰ ਪਸ਼ੂ-ਪੰਛੀ, ਪ੍ਰਾਣੀ ਮਾਤਰ ਦੀ ਬੋਲੀ ਤੇ ਭਾਵ ਸਮਝ ਸਕਦੇ ਹਨ। ਬਾਕੀ, ਇਹ ਰਸਤਾ ਸ਼ਰਧਾ ਵਾਲਿਆਂ ਦਾ ਹੈ। ਅਸ਼ਰਧਕ ਲਈ ਤਾਂ ਕੋਈ ਵੀ ਉਦਾਹਰਣ ਅਰਥ ਨਹੀਂ ਰਖਦੀ। ਵਿਯੋਗੀ ਤਾਂ ਤੜਫਦਾ ਹੈ ਦਿਨ ਰਾਤ। ਐਸਾ ਨਹੀਂ ਹੁੰਦਾ ਕਿ ਉਹਨੂੰ ਆਪਣੇ ਮਾਲਕ ਦੀ ਹਾਜ਼ਰੀ ਮਹਿਸੂਸ ਨਹੀਂ ਹੁੰਦੀ, ਜਾਂ ਉਹ ਆਪਣੇ ਮਾਲਕ ਤੋਂ ਦੂਰ ਹੁੰਦਾ ਹੈ। ਸਗੋਂ ਉਹਦਾ ਨਿਸ਼ਾਨਾ ਬਹੁਤ ਉੱਚਾ ਉਠ ਜਾਂਦਾ ਹੈ। ਉਹਦਾ ਨਿਸ਼ਾਨਾ ਹੁੰਦਾ ਹੈ ਕਿ ਮੈਂ ਹਰ ਚੀਜ਼ ਵਿਚ ਸਿਵਾਏ ਆਪਣੇ ਪਿਆਰੇ ਦੇ ਕੁਝ ਨਾ ਦੇਖਾਂ, ਜਿਧਰ ਦੇਖਾਂ ਪਿਆਰਾ ਹੀ

ਸਤਿਕਾਰਯੋਗ ਮਾਤਾ ਰਣਜੀਤ ਕੌਰ ਜੀ ਤੇ
ਸ੍ਰੀ ਮਾਨ ਸੰਤ ਬਾਬਾ ਵਰਿਆਮ ਸਿੰਘ ਜੀ

ਦਿਸੇ।

ਬਾਬਾ ਫਰੀਦ ਜੀ ਦਾ ਤਨ ਵੀ ਸੁਕ ਗਿਆ ਹੈ, ਲਕੜਾਂ ਵਾਂਗ ਜਾਪਦੈ। ਕਾਂ ਪਿੰਜਰ ਸਮਝ ਕੇ ਚੁੰਝਾਂ ਮਾਰਦੇ ਨੇ। ਬਾਬਾ ਜੀ ਉਹਨਾਂ ਤੇ ਗਿਲਾ ਨਹੀਂ ਕਰਦੇ। ਸਗੋਂ ਇਕ ਬੜਾ ਜ਼ਬਰਦਸਤ ਵਿਲਕਦਾ ਤਰਲਾ ਲੈ ਕੇ ਉਹਨਾਂ ਨੂੰ ਕਹਿੰਦੇ ਨੇ, ਐ ਕਾਂ! ਤੂੰ ਮੇਰੇ ਪਿੰਜਰ ਨੂੰ ਪਿਆ ਚੂੰਡ ਲੈ, ਪਰ ਦੇਖੀਂ ਕਿਤੇ ਮੇਰੇ ਨੈਣਾਂ ਵਿਚ ਚੁੰਝ ਨਾ ਮਾਰ ਦੇਈਂ, ਮੇਰੀਆਂ ਅੱਖਾਂ ਨੂੰ ਹਾਲੇ ਤੱਕ ਆਸਾ ਲਗੀ ਹੋਈ ਹੈ- ਪਿਆਰੇ ਦੇ ਦਰਸ਼ਨ ਦੀ। ਧੰਨ ਨੇ ਉਹ ਨੇਤਰ ਜਿਹਨਾਂ ਨੂੰ ਆਪਣੇ ਪਿਆਰੇ ਦੇ ਦਰਸ਼ਨ ਕਰਨ ਲਈ ਅੱਠੇ ਪਹਿਰ ਲੋਚਾ ਲਗੀ ਰਹਿੰਦੀ ਹੈ।

ਗੁਰਸਿਖ ਗੁਰੂ ਦੇ ਦਰਸ਼ਨਾਂ ਲਈ ਤਰਲਾ ਲੈ ਰਿਹਾ ਹੈ - ਪਰਮੇਸ਼ਰ ਅੱਗੇ, ਆਪਣੇ ਪਿਆਰੇ ਅੱਗੇ। ਇਹ ਗੁਰਸਿਖ ਇਕੱਲਾ ਮੁਖ ਤੋਂ ਨਹੀਂ ਕਹਿੰਦਾ, ਇਹ ਉਹਦੇ ਹਿਰਦੇ ਦੀ ਪੁਕਾਰ ਹੁੰਦੀ ਹੈ, ਜੋ ਉਸ ਦੇ ਬੋਲਾਂ ਰਾਹੀਂ, ਉਸਦੀ ਭਾਵਨਾ ਰਾਹੀਂ ਗੁਰੂ ਦਰਬਾਰ ਵਿਚ ਪਹੁੰਚਦੀ ਹੈ। ਗੁਰਸਿਖ ਅੰਮ੍ਰਿਤ ਵੇਲੇ ਉਠਦਾ ਹੈ, ਸਿਮਰਨ ਕਰਦਾ ਹੈ, ਰਾਤ ਦਿਨ ਗੁਰੂ ਪਿਆਰ ਵਿਚ ਰਹਿੰਦਾ ਹੈ। ਅੰਦਰ ਹੀ ਅੰਦਰ ਬੇਨਤੀਆਂ ਕਰਦੈ, ਹੇ ਸੱਚੇ ਪਾਤਸ਼ਾਹ! ਮੈਂ ਤੇਰੇ ਤੋਂ ਹੋਰ ਕੁਝ ਨਹੀਂ ਮੰਗਦਾ, ਬਸ ਤੇਰਾ ਦੀਦਾਰ ਤੇ ਪਿਆਰ ਮੰਗਦਾ ਹਾਂ।

ਮਹਾਂਪੁਰਸ਼ਾਂ ਦੇ ਦਰਸ਼ਨ ਕਰਦੇ ਸਾਰ ਕਿਵੇਂ ਕਾਇਆ ਪਲਟਦੀ ਸੀ, ਸੁੱਤੇ ਹੀ ਮੁਖ 'ਚੋਂ ਵਾਹਿਗੁਰੂ, ਵਾਹਿਗੁਰੂ ਸ਼ੁਰੂ ਹੋ ਜਾਂਦਾ ਸੀ। ਸਿਮਰਨ ਅੰਦਰੋਂ ਇਉਂ ਉਘੜਦਾ ਸੀ ਜਿਉਂ ਧਰਤੀ 'ਚੋਂ ਪਾਣੀ ਨਿਕਲਦਾ ਹੈ।

***ਇਹ ਨੀਸਾਣੀ ਸਾਧ ਕੀ ਜਿਸੁ ਭੇਟਤ ਤਰੀਐ॥***

***ਪੰਨਾ - 320***

ਚੰਗੇ ਨੇ ਉਹ ਲੋਕ ਜੋ ਆਪਣੇ ਪਿਆਰੇ ਦੇ ਹੱਥਾਂ ਵਿਚ ਹੀ ਸੰਸਾਰ ਤੋਂ ਚਲੇ ਜਾਂਦੇ ਨੇ। ਪਿਆਰੇ ਤੋਂ ਬਾਅਦ, ਪ੍ਰੇਮੀ ਲਈ ਜੀਣਾ, ਕੋਈ ਜੀਣਾ ਨਹੀਂ ਹੁੰਦਾ। ਪਿਆਰੇ ਦੀ ਗਲ ਕਰਨੀ ਬੁਧੀ ਮੰਡਲ ਦੇ ਵਸ ਦੀ ਬਾਤ ਨਹੀਂ ਹੈ।

***'ਜਿਸ ਲਾਗੀ ਪੀਰ ਪਿਰੰਮ ਕੀ'*** ਓਹੀ ਜਾਣਦਾ ਹੈ ਓਹਨੂੰ ਹੀ ਦਰਦ ਦਾ ਪਤਾ ਹੈ, ਬਾਕੀ ਤਾਂ ਗੱਲਾਂ ਬਾਤਾਂ ਹੀ ਹੁੰਦੀਆਂ ਨੇ। ਬਾਕੀ ਪਿਆਰੇ ਦੀ ਕਥਾ ਕਹਿਣ ਸੁਣਨ ਤੋਂ ਪਰ੍ਹੇ ਹੁੰਦੀ ਹੈ।

ਸਾਡੀ ਅਰਦਾਸ ਹੈ ਕਿ ਵਾਹਿਗੁਰੂ ਜੀ ਰਹਿਮਤ ਕਰਨ, ਬੀਜੀ ਨੂੰ ਦੇਹ ਅਰੋਗਤਾ ਲੰਬੀ ਆਯੂ ਬਖਸ਼ਣ ਤਾਂ ਜੋ ਹੁਣ ਅਸੀਂ ਪਿਤਾ ਜੀ ਤੇ ਬੀਜੀ ਦੋਹਾਂ ਦਾ ਪਿਆਰ, ਬੀਜੀ ਪਾਸੋਂ ਸਦਾ ਹੀ ਲੈਂਦੇ ਰਹੀਏ।



(ਪੰਨਾ 20 ਦੀ ਬਾਕੀ)

ਐਸ ਵੇਲੇ? ਮੈਂ ਸੋਟੀ ਦੇ ਆਸਰੇ ਉਠਿਆ, ਕੀ ਦੇਖਿਆ, ਮਹਾਰਾਜ ਦੀ ਪਿਆਰ ਭਰੀ ਮੁਸਕਰਾਉਣੀ ਸੁੰਦਰ ਮੂਰਤ, ਖੂੰਡੀ ਹੱਥ 'ਚ ਮੜਕ ਮੜਕ ਤੁਰੇ ਆਉਂਦੇ ਹਨ। ਮੇਰਾ ਪਿਆਰ ਔਰ ਸ਼ੁਕਰਾਨੇ 'ਚ ਰੋਣਾ ਨਿਕਲ ਗਿਆ। ਮਹਾਂਪੁਰਸ਼ਾਂ ਨੇ ਮੈਨੂੰ ਬੁੱਕਲ 'ਚ ਲੈ ਲਿਆ, ਪਿਆਰ ਦਿਤਾ, ਕਹਿੰਦੇ ਮੰਜੇ ਤੇ ਬੈਠ ਜਾ। ਮੇਰੇ ਅੱਖਾਂ 'ਚੋਂ ਪਿਆਰ ਔਰ ਸ਼ੁਕਰਾਨੇ 'ਚ ਹੰਝੂ ਬੰਦ ਨਾ ਹੋਣ। ਮੈਂ ਕਿਹਾ ਮਹਾਰਾਜ ਜੀ ਤੁਸੀਂ ਇਹ ਕੀ ਕੀਤਾ? ਐਸ ਵੇਲੇ ਤੁਸੀਂ ਕਿਉਂ ਆਏ? ਐਨੀ ਧੁੱਪ ਵਿਚ ਤੁਸੀਂ ਕਿਥੋਂ ਆ ਗਏ? ਕਹਿਣ ਲੱਗੇ, ਪ੍ਰੇਮ 'ਚ ਧੁੱਪ ਨਹੀਂ ਲਗਦੀ ਹੁੰਦੀ। ਸਾਧਸੰਗਤ ਜੀ, ਉਹ ਸਾਰਾ ਸੀਨ ਜਦੋਂ ਦਾਸ ਦੇ ਸਾਮ੍ਹਣੇ ਆਉਂਦਾ ਹੈ ਤਾਂ ਰੋਮ ਰੋਮ ਵਿਚੋਂ ਮਹਾਂਪੁਰਖਾਂ ਦਾ ਸ਼ੁਕਰਾਨਾ ਨਿਕਲਦਾ ਹੈ, ਹੁਣ ਵੀ ਅੱਖਾਂ 'ਚੋਂ ਹੰਝੂ ਆਉਣੇ ਨਹੀਂ ਰਹਿੰਦੇ, ਕਿੰਨੇ ਪਿਆਰੇ ਸਨ ਉਹ। ਮਹਾਰਾਜ ਜੀ ਕਹਿਣ ਲੱਗੇ, ਡਾਕਟਰ ਲੈ ਕੇ ਆਏ ਹਾਂ, ਲਿਆ ਤੇਰਾ ਗੋਡਾ ਮੋੜੀਏ। ਇਹਦੇ ਕੋਲ ਇਕ ਤੇਲ ਹੈ। ਡਾਕਟਰ ਨੂੰ ਕਹਿੰਦੇ, ਲਿਆ ਬਈ ਡਾਕਟਰ ਤੇਰੀ ਡਾਕਟਰੀ ਦੇਖੀਏ। ਅੱਜ ਆਪਾਂ ਸੰਤਾਂ ਦਾ ਗੋਡਾ ਮੋੜ ਕੇ ਹੀ ਇਥੋਂ ਜਾਣਾ ਹੈ। ਮੈਂ ਕਿਹਾ, ਮਹਾਰਾਜ ਜੀ ਪਹਿਲਾਂ ਕੁਝ ਛਕ ਲਵੋ। ਕਹਿੰਦੇ ਛਕ ਵੀ ਲਵਾਂਗੇ, ਜੋ ਕੁਝ ਹੈ ਪਰ ਪਹਿਲਾਂ ਜਿਹੜੇ ਕੰਮ ਆਏ ਹਾਂ, ਉਹ ਕਰ ਲਈਏ। ਡਾਕਟਰ ਨੇ ਤੇਲ ਲਾ ਕੇ ਮੇਰੇ ਗੋਡੇ ਦੀ ਮਾਲਸ਼ ਸ਼ੁਰੂ ਕਰ ਦਿਤੀ। ਮਹਾਂਪੁਰਖ ਆਪਣੇ ਛੱਕਣ ਵਾਲਾ ਪਦਾਰਥ ਆਪ ਦੇ ਕੋਲ ਗੱਡੀ ਵਿਚ ਹੀ ਰਖਦੇ ਹੁੰਦੇ ਸਨ ਪਰ ਅੱਜ ਕਹਿਣ ਲੱਗੇ, ਪ੍ਰਸ਼ਾਦਾ ਛਕ ਲੈਂਦੇ ਹਾਂ। ਜੈਸਾ ਰੁੱਖਾ ਮਿੱਸਾ ਸੀ, ਇਕ ਸਬਜ਼ੀ ਕੌਲੀ ਵਿਚ, ਦੋ ਕਣਕ ਦੇ ਪ੍ਰਸ਼ਾਦੇ ਜੋ ਸਵੇਰੇ ਦਸ ਵਜੇ ਦੇ ਪੱਕੇ ਹੋਏ ਸਨ, ਲਿਆ ਕੇ ਮਹਾਂਪੁਰਸ਼ਾਂ ਨੂੰ ਦੇ ਦਿਤੇ। ਮੈਂ ਦੇਖਦਾ ਰਿਹਾ ਕਿਵੇਂ ਉਨ੍ਹਾਂ ਨੇ ਪਿਆਰ ਨਾਲ ਛਕੇ।

ਸਬਜ਼ੀ ਵਾਲੀ ਕੌਲੀ 'ਚੋਂ ਆਪਣੇ ਹੱਥ ਦੀ ਉਂਗਲ ਨਾਲ ਕੌਲੀ ਨੂੰ ਲੱਗੀ ਹੋਈ ਸਬਜ਼ੀ ਨੂੰ ਛਕਿਆ। ਹੱਥ ਸੁੱਚੇ ਕੀਤੇ, ਚੂਲਾ ਪੜ੍ਹਿਆ। ਤਕਰੀਬਨ ਤਿੰਨ ਘੰਟੇ ਮਹਾਂਪੁਰਖ ਦਾਸ ਨੂੰ ਦਰਸ਼ਨ ਦਿੰਦੇ ਰਹੇ। ਬਹੁਤ ਸਾਰੇ ਬਚਨ ਬਿਲਾਸ ਵੀ ਕੀਤੇ। ਸਾਰੀ ਸੰਗਤ ਨੇ ਮਹਾਂਪੁਰਸ਼ਾਂ ਦਾ ਧੰਨਵਾਦ ਕੀਤਾ। ਸੰਗਤ ਖੁਸ਼ੀ ਵਿਚ ਫੁੱਲੀ ਨਹੀਂ ਸੀ ਸਮਾਉਂਦੀ। ਸਾਰੀ ਸੰਗਤ ਦੇ ਮੂੰਹੋਂ ਬਾਰ ਬਾਰ ਨਿਕਲ ਰਿਹਾ ਸੀ - ਧੰਨ ਹਨ ਮਹਾਂਪੁਰਖ ਸੰਤ ਬਾਬਾ ਵਰਿਆਮ ਸਿੰਘ ਜੀ। ਧੰਨ ਹੈ ਉਨ੍ਹਾਂ ਦਾ ਆਪ ਦੇ ਪ੍ਰੇਮੀਆਂ ਨਾਲ ਪਿਆਰ।



**ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਿਆਈ ਪੁਰਬ (ਜੋ 23 ਮਈ 2003 ਦਿਨ ਸ਼ੁਕਰਵਾਰ ਨੂੰ ਹੈ) ਨੂੰ ਸਮਰਪਿਤ**

# ਮੀਰੀ-ਪੀਰੀ ਦਾ ਆਦਰਸ਼

***ਡਾ. ਜਗਜੀਤ ਸਿੰਘ***

ਗੁਰੂ ਅਰਜਨ ਦੇਵ ਜੀ ਦੀ ਮਹਾਨ ਸ਼ਹਾਦਤ ਉਪਰੰਤ ਗੁਰੂ ਮਹਾਰਾਜ ਜੀ ਦੇ ਆਦੇਸ਼ਾਂ ਅਨੁਸਾਰ ਉਨ੍ਹਾਂ ਦੇ ਸਾਹਿਬਜ਼ਾਦੇ (ਗੁਰੂ) ਹਰਿਗੋਬਿੰਦ ਸਾਹਿਬ ਗੁਰਗੱਦੀ ਤੇ ਬਿਰਾਜਮਾਨ ਹੋਏ। ਇਸ ਕਾਰਜ ਨੂੰ ਸੁਚੱਜੇ ਢੰਗ ਨਾਲ ਸੰਪੰਨ ਕਰਨ ਦੀ ਜ਼ਿੰਮੇਵਾਰੀ ਬਾਬਾ ਬੁੱਢਾ ਜੀ ਨੂੰ ਸੌਂਪੀ ਗਈ। ਪਿਤਾ ਗੁਰੂ ਦੀ ਸ਼ਹਾਦਤ ਨਮਿਤ ਦਸ ਦਿਨ ਗੁਰੂ ਗ੍ਰੰਥ ਸਾਹਿਬ ਦੇ ਪਾਠ ਅਤੇ ਕੀਰਤਨ ਹੁੰਦੇ ਰਹੇ। ਗੁਰਿਆਈ ਦੀ ਰਸਮ ਵਾਲੇ ਸ਼ੁਭ ਦਿਨ (ਗੁਰੂ) ਹਰਿਗੋਬਿੰਦ ਜੀ ਨੂੰ ਨਵੇਂ ਬਸਤਰ ਪਹਿਨਾਏ ਗਏ। ਪਹਿਲਾਂ ਚਲੀ ਆ ਰਹੀ ਰੀਤ ਅਨੁਸਾਰ ਸਿਰ ਦੁਆਲੇ ਬੰਨ੍ਹੀ ਜਾਣ ਵਾਲੀ ਸੇਲ੍ਹੀ ਅਤੇ ਦਸਤਾਰ ਗੁਰੂ ਮਹਾਰਾਜ ਨੂੰ ਭੇਂਟ ਕੀਤੀ ਗਈ। ਨੌਜਵਾਨ ਗੁਰੂ ਸਾਹਿਬ ਨੇ ਬਦਲੇ ਹੋਏ ਸਮੇਂ ਨੂੰ ਅਤੇ ਆਉਣ ਵਾਲੇ ਬਿਖੜੇ ਹਾਲਾਤ ਨੂੰ ਚੰਗੀ ਤਰ੍ਹਾਂ ਸਮਝ ਲਿਆ ਸੀ। ਉਨ੍ਹਾਂ ਨੇ ਅੱਖੀਂ ਵੇਖ ਲਿਆ ਸੀ ਕਿ ਸ਼ਾਂਤੀ ਦੇ ਪੁੰਜ, ਧੀਰਜ ਅਤੇ ਸਹਿਨਸ਼ੀਲਤਾ ਦੀ ਮੂਰਤ, ਸਰਬ ਮਨੁੱਖਤਾ ਨੂੰ ਪਿਆਰ ਕਰਨ ਵਾਲੇ ਗੁਰੂ ਪਿਤਾ, ਗੁਰੂ ਅਰਜਨ ਦੇਵ ਜੀ ਨੂੰ ਝੂਠੇ ਛੜਯੰਤਰ ਰੱਚ ਕੇ ਅਨੇਕ ਤਸੀਹੇ ਦੇ ਕੇ ਸ਼ਹੀਦ ਕਰ ਦਿਤਾ ਗਿਆ ਸੀ।

ਗੁਰੂ ਅਰਜਨ ਦੇਵ ਜੀ ਨੂੰ ਐਸੇ ਭਿਆਨਕ ਸਮੇਂ ਦਾ ਪਹਿਲਾਂ ਤੋਂ ਹੀ ਗਿਆਨ ਸੀ, ਤਾਂ ਹੀ ਉਨ੍ਹਾਂ ਨੇ ਆਪਣੇ ਫਰਜ਼ੰਦ (ਗੁਰੂ) ਹਰਿਗੋਬਿੰਦ ਜੀ ਨੂੰ ਬਚਪਨ ਤੋਂ ਹੀ ਘੋੜ ਸਵਾਰੀ ਨੇਜ਼ਾ-ਬਾਜ਼ੀ, ਤੀਰ-ਅੰਦਾਜ਼ੀ, ਤਲਵਾਰ ਆਦਿ ਸ਼ਸਤਰਾਂ ਦੀ ਸਿਖਿਆ ਵਿਚ ਨਿਪੁੰਨ ਕੀਤਾ ਸੀ। ਨੌਜਵਾਨ (ਗੁਰੂ) ਹਰਿਗੋਬਿੰਦ ਜੀ ਨੂੰ ਇਹ ਵੀ ਅਨੁਭਵ ਸੀ ਕਿ ਸੀਮਤ ਦ੍ਰਿਸ਼ਟੀ ਵਾਲੇ ਤੁਅੱਸਬੀ ਹਾਕਮ ਗੁਰੂ-ਘਰ ਦੇ ਦੋਖੀ ਹੋ ਚੁੱਕੇ ਸਨ ਅਤੇ ਹਰ ਤਰ੍ਹਾਂ ਦੇ ਅਪਰਾਧ ਕਰਨ ਲਈ ਤੁਲੇ ਹੋਏ ਸਨ। ਆਪ ਜੀ ਨੇ ਗੁਰੂ-ਘਰ ਦੇ ਵੈਰੀਆਂ ਤੇ ਦੋਖੀਆਂ ਦੀ ਨਿਸ਼ਾਨਦੇਹੀ ਵੀ ਕਰ ਰੱਖੀ ਸੀ। ਇਸ ਲਈ ਆਪ ਜੀ ਨੇ ਗੁਰਗੱਦੀ ਤੇ ਬਿਰਾਜਮਾਨ ਹੋਣ ਸਮੇਂ ਆਗਿਆ ਕੀਤੀ ਕਿ ਸੇਲ੍ਹੀ ਨੂੰ ਖਜ਼ਾਨੇ ਵਿਚ ਸੰਭਾਲ ਕੇ ਰੱਖ ਦਿਤਾ ਜਾਵੇ। ਬਾਬਾ ਬੁੱਢਾ ਜੀ ਨੂੰ ਮੁਖਾਤਬ ਹੋ ਕੇ ਕਿਹਾ ਕਿ ਆਪ ਜੀ ਦੀ ਭਵਿੱਖ ਬਾਣੀ ਨੂੰ ਪੂਰਾ ਕਰਨ ਦਾ ਸਮਾਂ ਆ ਗਿਆ ਹੈ। ਹੁਣ ਕ੍ਰਿਪਾਨ ਦਾ ਗਾਤਰਾ ਮੇਰੀ ਸੇਲ੍ਹੀ ਟੋਪੀ ਹੋਵੇਗੀ ਅਤੇ ਦਸਤਾਰ ਨੂੰ ਸ਼ਾਹੀ ਕਲਗੀ ਨਾਲ ਸਜਾਇਆ ਜਾਵੇਗਾ। ਉਨ੍ਹਾਂ ਨੇ ਆਪਣੇ ਸ਼ਸਤਰ ਮੰਗਵਾਏ ਅਤੇ ਸੂਰਬੀਰਤਾ ਵਾਲੇ ਢੰਗ ਨਾਲ ਆਪਣੇ ਸਰੀਰ ਤੇ ਸਜਾਏ। ਰਿਸ਼ਟ ਪੁਸ਼ਟ ਸਰੀਰ ਉਪਰ ਉਨ੍ਹਾਂ ਦਾ ਸ਼ਸਤਰੀ ਠਾਠ-ਬਾਠ ਸੂਰਜ ਵਾਂਗ ਚਮਕ ਉਠਿਆ। ਬਾਬਾ ਬੁੱਢਾ ਜੀ ਨੇ ਆਗਿਆ ਅਨੁਸਾਰ ਦੋ ਵਿਸ਼ੇਸ਼ ਤਲਵਾਰਾਂ ਮੀਰੀ ਅਤੇ ਪੀਰੀ ਦੇ ਚਿੰਨ੍ਹ ਵਜੋਂ ਸਜਾਈਆਂ ਜੋ ਇਕੱਤਰ ਹੋਏ ਭਾਰੀ ਇਕੱਠ ਲਈ ਬੜਾ ਹੈਰਾਨੀ ਜਨਕ ਕੌਤਕ ਸੀ। ਕੁਝ ਭ੍ਰਿਸ਼ਟ ਹੋਏ ਮਸੰਦ ਆਪਣੇ ਪਾਪਾਂ ਕਾਰਨ ਪ੍ਰੇਸ਼ਾਨ ਸਨ। ਉਨ੍ਹਾਂ ਨੇ ਮਾਤਾ ਜੀ ਪਾਸ ਸ਼ਿਕਾਇਤ ਵੀ ਕੀਤੀ ਕਿ ਮੁਗਲਾਂ ਦੇ ਰਾਜ ਵਿਚ ਐਸਾ ਕਰਨਾ ਉਚਿਤ ਨਹੀਂ ਹੋਵੇਗਾ, ਇਹ ਤਾਂ ਖਤਰਾ ਮੁੱਲ ਲੈਣ ਵਾਲੀ ਗੱਲ ਹੈ। ਪਰ ਮਾਤਾ ਜੀ ਸਭ ਕੁਝ ਜਾਣਦੇ ਸਨ। ਗੁਰੂ-ਮਾਤਾ ਨੇ ਤਸੱਲੀ ਦਿਤੀ ਕਿ ਚਿੰਤਾ ਨਾ ਕਰੋ। ਗੁਰੂ ਹਰਿਗੋਬਿੰਦ ਜੀ ਨੂੰ ਜੋ ਵਰ ਪ੍ਰਾਪਤ ਹੈ ਕਿ ਇਹ ਮੀਰੀ ਪੀਰੀ ਦੇ ਮਾਲਕ ਹੋਣਗੇ, ਇਹ ਸੰਸਾਰਕ ਅਤੇ ਅਧਿਆਤਮਕ ਸ਼ਾਸ਼ਕ ਹੋਣਗੇ, ਭਗਤੀ ਦੇ ਨਾਲ ਸ਼ਕਤੀ ਦੇ ਵੀ ਧਾਰਨੀ ਹੋਣਗੇ, ਹੁਣ ਇਹ ਵਰ ਪੂਰੇ ਹੋਣ ਦਾ ਸਮਾਂ ਆ ਗਿਆ ਹੈ।

ਮੀਰੀ ਪੀਰੀ ਦੀਆਂ ਦੋ ਤਲਵਾਰਾਂ ਪਹਿਨ ਕੇ ਗੁਰੂ ਜੀ ਨੇ ਸੰਗਤਾਂ ਨੂੰ ਸੰਬੋਧਨ ਕਰਦਿਆਂ ਫੁਰਮਾਇਆ - ਅੱਜ ਤੋਂ ਗੁਰੂ ਘਰ ਵਿਚ ਭਗਤੀ ਤੇ ਸ਼ਕਤੀ ਨਾਲ ਨਾਲ ਨਿਭਣਗੀਆਂ, ਧਰਮ ਤੇ ਰਾਜਨੀਤੀ ਦੀ ਸਦਾ ਸਾਂਝ ਰਹੇਗੀ, ਦੇਗ ਤੇਗ ਫਤਿਹ ਹੋਵੇਗੀ, ਦੇਗ ਗਰੀਬਾਂ ਲਈ, ਲੋੜਵੰਦਾਂ ਦਾ ਸਹਾਰਾ ਬਣੇਗੀ, ਸਿੱਖਾਂ ਵਿਚ ਖੁਸ਼ਹਾਲੀ ਦਾ ਚਿੰਨ੍ਹ ਹੋਵੇਗੀ ਅਤੇ ਤੇਗ ਅਤਿਆਚਾਰ, ਬੇਇਨਸਾਫੀ ਅਨਿਆਂ, ਜ਼ੁਲਮ ਦਾ ਨਾਸ਼ ਕਰਨ ਲਈ ਵਰਤੀ ਜਾਵੇਗੀ। ਗੁਰੂ ਘਰ ਨਾਲ ਜੁੜੇ ਗੁਰੂ ਦੇ ਸਿੱਖ, ਨਾਮ ਅਭਿਆਸੀ, ਸੰਤ ਸਰੂਪ ਗੁਰਮੁਖਿ ਸੰਤਗੀਰੀ ਦੇ ਨਾਲ ਨਾਲ ਸਿਪਾਹੀਗੀਰੀ ਵੀ ਕਰਨਗੇ। ਇਹ ਸੰਤ-ਸਿਪਾਹੀ ਹੋ ਕੇ ਸੰਸਾਰ ਵਿਚ ਵਿਚਰਨਗੇ।

ਆਪ ਜੀ ਨੇ ਐਲਾਨ ਕੀਤਾ ਕਿ ਅੱਗੋਂ ਲਈ ਗੁਰੂ ਦੀ ਖੁਸ਼ੀ ਹਾਸਲ ਕਰਨ ਲਈ ਹੋਰ ਦੁਨਿਆਵੀ ਵਸਤੂਆਂ ਦੀ ਥਾਂ ਘੋੜੇ ਤੇ ਸ਼ਸਤਰ ਭੇਟ ਕੀਤੇ ਜਾਣ ਤੇ ਸਭ ਤੋਂ ਵੱਡੀ ਸੇਵਾ ਗੁਰੂ ਦੀ ਸੈਨਾ ਵਿਚ ਸ਼ਾਮਲ ਹੋਣਾ ਹੋਵੇਗਾ। ਐਸਾ ਹੁਕਮਨਾਮਾ ਸਭ ਮਸੰਦਾਂ ਨੂੰ ਵੀ ਭੇਜ ਦਿਤਾ ਗਿਆ। ਥੋੜ੍ਹੇ ਸਮੇਂ ਵਿਚ ਹੀ ਗੁਰੂ ਘਰ ਦਾ ਨਕਸ਼ਾ ਬਦਲਣ ਲੱਗਿਆ। ਗੁਰੂ ਦਾ ਦਰਬਾਰ ਹਰ ਪੱਖੋਂ ਸ਼ਾਹੀ ਦਰਬਾਰ ਨੂੰ ਮਾਤ ਪਾਉਣ ਲੱਗਾ। ਸੰਤ-ਸਿਪਾਹੀ ਸੰਗਠਨ ਨੂੰ ਹੋਰ ਮਜ਼ਬੂਤ ਕਰਨ ਲਈ ਹਾੜ੍ਹ ਸੁਦੀ ਪੰਜ ਸੰਮਤ 1663 ਨੂੰ ਆਪ ਜੀ ਨੇ ਅਕਾਲ ਤਖਤ ਦੀ ਨੀਂਹ ਰੱਖੀ। ਇਸ ਲਈ ਅਸਥਾਨ ਵੀ ਹਰਿਮੰਦਰ ਸਾਹਿਬ ਨੂੰ ਜਾਣ ਵਾਲੇ ਰਸਤੇ-ਦਰਸ਼ਨੀ ਡਿਊੜੀ ਦੇ ਸਾਮ੍ਹਣੇ ਵਾਲਾ ਚੁਣਿਆ ਗਿਆ। ਜਦ ਪੱਕੀਆਂ ਇੱਟਾਂ ਵਾਲਾ ਸੁੰਦਰ ਤਖਤ ਤਿਆਰ ਹੋ ਗਿਆ

ਤਾਂ ਗੁਰੂ ਜੀ ਇਸ ਤੇ ਬਿਰਾਜਮਾਨ ਹੋ ਕੇ ਸੰਗਤਾਂ ਨੂੰ ਦਰਸ਼ਨ ਦਿੰਦੇ ਅਤੇ ਸੰਬੋਧਨ ਕਰਦੇ। ਸੰਗਤਾਂ ਦੂਰੋਂ ਨੇੜਿਉਂ ਆ ਕੇ ਸੂਰਬੀਰਤਾ ਦੀਆਂ ਵਾਰਤਾਵਾਂ ਸੁਣਦੀਆਂ, ਬਹਾਦਰੀ ਦੇ ਜੌਹਰ ਵੇਖਦੀਆਂ ਅਤੇ ਵਧੀਆ ਸ਼ਸਤਰ ਅਤੇ ਘੋੜੇ ਗੁਰੂ ਜੀ ਨੂੰ ਭੇਂਟ ਕਰਕੇ ਗੁਰੂ ਦੀਆਂ ਖੁਸ਼ੀਆਂ ਲੈਂਦੇ। ਗੁਰੂ ਜੀ ਦੀ ਪ੍ਰਸਿੱਧੀ ਸੁਣ ਕੇ ਅਨੇਕਾਂ ਸੂਰਬੀਰ ਯੋਧੇ ਉਨ੍ਹਾਂ ਦੀ ਸੇਵਾ ਵਿਚ ਆ ਸ਼ਾਮਲ ਹੋਏ। ਅਰੰਭ ਵਿਚ ਆਪ ਜੀ ਨੇ ਬਵੰਜਾ ਵਿਸ਼ੇਸ਼ ਸੂਰਬੀਰਾਂ ਦਾ ਦਲ ਸਥਾਪਤ ਕੀਤਾ ਜਿਨ੍ਹਾਂ ਨੇ ਸ਼ੁਰੂ ਦੇ ਸੰਘਰਸ਼ਾਂ ਵਿਚ ਹਿੱਸਾ ਲਿਆ। ਉਪਰੰਤ ਪੂਰੇ ਪੰਜਾਬ ਤੋਂ, ਮਾਲਵਾ, ਮਾਝਾ, ਦੁਆਬਾ ਤੋਂ ਪੰਜ ਸੌ ਤੋਂ ਵੱਧ ਸੂਰਬੀਰ ਗੁਰੂ ਕੀ ਫੌਜ ਵਿਚ ਭਰਤੀ ਹੋਣ ਆਏ। ਉਨ੍ਹਾਂ ਨੇ ਗੁਰੂ ਜੀ ਨੂੰ ਆਪਣਾ ਜੀਵਨ ਅਰਪਨ ਕੀਤਾ ਤੇ ਬਦਲੇ ਵਿਚ ਕੋਈ ਵੀ ਮਾਇਕ-ਤਨਖਾਹ ਆਦਿ ਲੈਣ ਤੋਂ ਨਾਂਹ ਕਰ ਦਿਤੀ। ਉਨ੍ਹਾਂ ਅੰਦਰ ਗੁਰੂ-ਘਰ ਲਈ ਪੂਰਨ ਵਿਸ਼ਵਾਸ਼ ਤੇ ਦ੍ਰਿੜ੍ਹਤਾ ਸੀ ਅਤੇ ਉਹ ਗੁਰੂ ਜੀ ਦੇ ਕਿਸੇ ਵੀ ਮਹਾਨ ਕਾਰਜ ਵਿਚ ਜੀਵਨ ਬਲੀਦਾਨ ਕਰਨ ਲਈ ਵਚਨਬੱਧ ਸਨ। ਗੁਰੂ ਜੀ ਨੇ ਹਰ ਸੰਤ-ਸਿਪਾਹੀ ਨੂੰ ਇਕ ਘੋੜਾ ਅਤੇ ਲੋੜੀਂਦੇ ਸ਼ਸਤਰਾਂ ਨਾਲ ਲੈਸ ਕਰਕੇ ਆਪਣੀ ਸੈਨਾ ਵਿਚ ਸ਼ਾਮਲ ਕਰ ਲਿਆ। ਇਨ੍ਹਾਂ ਵਿਚੋਂ ਵਿਸ਼ੇਸ਼ ਤੌਰ ਤੇ ਭਾਈ ਬਿਧੀਚੰਦ, ਭਾਈ ਪਿਰਾਣਾ, ਭਾਈ ਜੇਠਾ ਅਤੇ ਭਾਈ ਪੈੜਾ ਨੂੰ ਸੌ ਸੌ ਘੋੜ-ਸਵਾਰਾਂ ਦਾ ਨਾਇਕ ਸਥਾਪਤ ਕੀਤਾ। ਗੁਰੂ ਜੀ ਧਰਮ-ਯੁੱਧ ਦੇ ਚਾਅ ਵਿਚ ਐਸਾ ਕਰ ਰਹੇ ਸਨ। ਭਾਵੇਂ ਕਿਸੇ ਦੀ ਹਕੂਮਤ ਖੋਹਣ ਜਾਂ ਰਾਜ ਸਥਾਪਤ ਕਰਨ ਲਈ ਐਸਾ ਨਹੀਂ ਕੀਤਾ ਜਾ ਰਿਹਾ ਸੀ ਪਰ ਇਸ ਸਾਰੀ ਫੌਜੀ ਕਿਰਿਆ ਤੋਂ ਇਕ ਗੱਲ ਸਪਸ਼ਟ ਸੀ ਕਿ ਹੁਣ ਜ਼ੁਲਮ ਅਤੇ ਤਸ਼ੱਦਦ ਨੂੰ ਚੁੱਪ ਚਾਪ ਨਹੀਂ ਸਹਿਆ ਜਾਵੇਗਾ, ਮਜ਼ਲੂਮ ਦੀ ਰੱਖਿਆ ਲਈ ਜੰਗ ਲੜੀ ਜਾਵੇਗੀ। ਗੁਰੂ ਪਿਆਰ ਵਿਚ ਭਰਤੀ ਹੋਏ ਸੂਰਬੀਰ ਸੰਤ-ਸਿਪਾਹੀਆਂ ਦੀਆਂ ਲੋੜਾਂ ਵੀ ਬੜੀਆਂ ਸੀਮਤ ਸਨ - ਗੁਰੂ ਵਲੋਂ ਬਖਸ਼ੀ ਵਰਦੀ ਪਹਿਨਣੀ ਅਤੇ ਲੰਗਰ ਵਿਚੋਂ ਲੋੜ ਅਨੁਸਾਰ ਪ੍ਰਸ਼ਾਦਾ ਛਕਣਾ।

ਉਹ ਦਿਨ ਚੜ੍ਹਨ ਤੋਂ ਸਵਾ ਪਹਿਰ ਪਹਿਲਾਂ ਉਠਦੇ, ਸੌਚ ਇਸ਼ਨਾਨ ਕਰਦੇ, ਸਮਾਧੀ ਵਿਚ ਬੈਠਦੇ ਫਿਰ ਸ਼ਸਤਰ-ਬਸਤਰ ਧਾਰਨ ਕਰਦੇ ਅਤੇ ਫਿਰ ਸ਼ਰਧਾ ਭੇਟ ਕਰਨ ਪ੍ਰਮਾਤਮਾ ਦੇ ਘਰ ਹਰਿਮੰਦਰ ਸਾਹਿਬ ਵਿਖੇ ਜਾਂਦੇ ਸਨ। ਉਥੇ ਉਹ ਜਪੁਜੀ ਸਾਹਿਬ ਅਤੇ ਆਸਾ ਦੀ ਵਾਰ ਦੀਆਂ ਬਾਣੀਆਂ ਸੁਣਦੇ ਅਤੇ ਸੰਗਤ ਨੂੰ ਉਪਦੇਸ਼ ਦਿੰਦੇ। ਉਪਰੰਤ ਅਨੰਦ ਸਾਹਿਬ ਦਾ ਪਾਠ ਪੜ੍ਹਿਆ ਜਾਂਦਾ ਤੇ ਸਮਾਪਤੀ ਦੀ ਅਰਦਾਸ ਹੁੰਦੀ। ਉਪਰੰਤ ਅਕਾਲ ਤਖਤ ਦੀ ਹਜ਼ੂਰੀ ਵਿਚ ਸਾਰੀ ਸਿੱਖ ਸੰਗਤ, ਸਾਰੇ ਫੌਜੀ ਅਤੇ ਪੈਰੋਕਾਰ ਬਿਨਾਂ ਕਿਸੇ ਭਿੰਨ ਭੇਦ ਦੇ ਸੰਗਤਾਂ ਵਿਚ ਬੈਠ ਕੇ ਲੰਗਰ ਛਕਦੇ।

ਇਸ ਪਿਛੋਂ ਗੁਰੂ ਜੀ ਲਗਭੱਗ ਇਕ ਘੰਟਾ ਵਿਸਰਾਮ ਕਰਦੇ ਸਨ। ਦੁਪਹਿਰ ਤੋਂ ਬਾਅਦ ਗੁਰੂ ਜੀ ਆਪਣੇ ਤਖਤ ਤੇ ਬਿਰਾਜਮਾਨ ਹੁੰਦੇ ਅਤੇ ਆਉਣ ਵਾਲੀਆਂ ਸੰਗਤਾਂ ਤੇ ਸ਼ਰਧਾਲੂਆਂ ਦੇ ਦੁੱਖ ਸੁਖ ਸੁਣਦੇ। ਰਾਗੀ ਗੁਰਬਾਣੀ ਦਾ ਗਾਇਨ ਕਰਦੇ ਅਤੇ ਢਾਡੀ ਸੂਰਬੀਰਾਂ ਦੀਆਂ ਵਾਰਾਂ ਸੁਣਾਂਦੇ, ਵਿਸ਼ੇਸ਼ ਤੌਰ ਤੇ ਢਾਡੀ ਅਬਦੁੱਲਾ ਸੂਰਬੀਰਤਾ ਦੇ ਕਾਰਨਾਮੇ ਸੁਣਾ ਕੇ ਸਿੱਖਾਂ ਵਿਚ ਸੂਰਬੀਰਤਾ ਤੇ ਜੋਸ਼ ਪੈਦਾ ਕਰਦੇ।

ਇਸ ਤਰ੍ਹਾਂ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ ਪੀਰੀ ਨੂੰ ਪਰਸਪਰ ਸਹਿਯੋਗੀ ਕਰਾਰ ਦਿੰਦਿਆਂ ਸਿੱਖ ਲਹਿਰ ਵਿਚ ਇਕ ਨਵਾਂ ਮੋੜ ਲਿਆਂਦਾ, ਹਜ਼ਾਰਾਂ ਸਾਲਾਂ ਤੋਂ ਲਿਤਾੜੇ ਜਾ ਰਹੇ ਨਿਮਾਣਿਆਂ ਨਿਤਾਣਿਆਂ ਨੂੰ ਨਾ ਕੇਵਲ ਆਪਣੀ ਸ੍ਵੈ-ਰੱਖਿਆ ਅਤੇ ਸ੍ਵੈ-ਮਾਨ ਲਈ ਜੂਝਣ ਲਈ ਤਿਆਰ ਕੀਤਾ ਸਗੋਂ ਦੂਜਿਆਂ ਕਮਜ਼ੋਰ ਲੋਕਾਂ ਤੇ ਹੋ ਰਹੇ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਤਿਆਰ ਕੀਤਾ। ਇਨ੍ਹਾਂ ਨੇ ਆਤਮਿਕ ਬਲ ਦੇ ਸਹਾਰੇ ਮੁਗਲਾਂ ਦੇ ਡਰ ਨੂੰ ਤਿਆਗਿਆ ਤੇ ਉਨ੍ਹਾਂ ਦੇ ਜ਼ੁਲਮ ਅੱਗੇ ਡੱਟ ਜਾਣ ਦਾ ਪ੍ਰਣ ਕੀਤਾ। ਗੁਰੂ ਜੀ ਦੇ ਜੀਵਨ ਕਾਲ ਵਿਚ ਹੀ ਮੁਗਲਾਂ ਨਾਲ ਚਾਰ ਯੁੱਧ ਹੋਏ ਜਿਨ੍ਹਾਂ ਵਿਚ ਗੁਰੂ ਜੀ ਨੇ ਆਪ ਸਿੱਖ ਬਹਾਦਰਾਂ ਦੀ ਕਮਾਨ ਕੀਤੀ ਅਤੇ ਇਨ੍ਹਾਂ ਸਭਨਾਂ ਯੁੱਧਾਂ ਵਿਚ ਗੁਰੂ ਦੇ ਸਿੱਖਾਂ ਦੀ ਜਿੱਤ ਹੋਈ। ਬਾਅਦ ਵਿਚ ਇਨ੍ਹਾਂ ਸੰਤ-ਸਿਪਾਹੀਆਂ ਨੂੰ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਅੰਮ੍ਰਿਤ ਦੀ ਦਾਤ ਬਖਸ਼ ਕੇ ਖਾਲਸਾ ਪੰਥ ਦੀ ਸਾਜਨਾ ਕੀਤੀ ਜਿਨ੍ਹਾਂ ਨੇ ਬੇਅੰਤ ਕੁਰਬਾਨੀਆਂ ਕਰਕੇ ਦੇਸ਼ ਵਿਚੋਂ ਵਿਦੇਸ਼ੀ ਹਮਲਾਵਰਾਂ ਨੂੰ ਖਤਮ ਕਰਕੇ ਦੇਸ਼ਵਾਸੀਆਂ ਦਾ ਰਾਜ ਕਾਇਮ ਕੀਤਾ ਜੋ ਨਿਰੋਲ ਮਨੁੱਖੀ ਏਕਤਾ, ਇਨਸਾਫ, ਅਤੇ ਬਰਾਬਰੀ ਤੇ ਆਧਾਰਤ ਸੀ।

ਬਾਬਾ ਬੁੱਢਾ ਜੀ, ਸ੍ਰੀ ਗੁਰੂ ਹਰਗੋਬਿੰਦ ਜੀ ਨੂੰ ਮੀਰੀ-ਪੀਰੀ ਦੀਆਂ ਤਲਵਾਰਾਂ ਪਹਿਨਾਉਂਦੇ ਹੋਏ

ਭਾਈ ਗੁਰਦਾਸ ਜੀ ਨੇ ਗੁਰੂ ਹਰਿਗੋਬਿੰਦ ਸਾਹਿਬ ਜੀ

(ਬਾਕੀ ਪੰਨਾ 58 ਤੇ)

# ਅਨੰਦਮਈ ਜੀਵਨ ਜਾਚ
# The Art of Joyful Living

***ਮੂਲ ਲੇਖਕ - ਡਾ. ਸਵਾਮੀ ਰਾਮ ਜੀ***
***ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ***

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ-62 )*

ਕਈ ਵਾਰੀ ਤੁਸੀਂ ਕਿਸੇ ਨਾਲ ਸਾਲਾਂ ਬੱਧੀ ਰਹਿੰਦੇ ਹੋ ਪਰ ਤੁਸੀਂ ਦੂਸਰੇ ਨਾਲ ਇਸ ਤਰ੍ਹਾਂ ਮਹਿਸੂਸ ਕਰਦੇ ਹੋ ਜਿਵੇਂ ਉਹ ਬਹੁਤ ਤੁਹਾਡੇ ਤੋਂ ਦੂਰ ਹੋਵੇ, ਤੁਸੀਂ ਇਕ ਦੂਸਰੇ ਨਾਲ ਗੱਲ ਨਹੀਂ ਕਰਦੇ, ਤੁਸੀਂ ਗੁੱਸੇ ਹੋ ਜਾਂਦੇ ਹੋ, ਅੰਤ ਤੁਸੀਂ ਇਹ ਸੋਚਦੇ ਹੋ ਕਿ ਤਲਾਕ ਲੈ ਲਿਆ ਜਾਵੇ ਪਰ ਕਰਨ ਵਾਲੀ ਗੱਲ ਤਾਂ ਇਹ ਹੈ ਕਿ ਤੁਸੀਂ ਇਕ ਦੂਸਰੇ ਨੂੰ ਸਮਝਣ ਦੀ ਕੋਸ਼ਿਸ਼ ਕਰੋ। ਤਲਾਕ ਦਾ ਰਿਵਾਜ ਸਾਰੇ ਸਮਾਜ ਵਾਸਤੇ ਬਹੁਤ ਹੀ ਹਾਨੀਕਾਰਕ ਹੈ। ਇਹ ਤੁਹਾਡੇ ਇਕੱਲਿਆਂ ਵਾਸਤੇ ਭਾਵੇਂ ਚੰਗਾ ਹੋਏ, ਖੁਸ਼ੀ ਲਿਆ ਸਕਦਾ ਹੋਵੇ ਪਰ ਇਹ ਕਦੀ ਨਾ ਭੁਲੋ ਕਿ ਤੁਸੀਂ ਸਮਾਜ ਦਾ ਹਿੱਸਾ ਹੋ। ਆਪਣੇ ਬੱਚਿਆਂ ਲਈ ਨਖੇਧੀ ਦੀ ਮਿਸਾਲ ਨਾ ਬਣੋ। ਜੇ ਵਿਆਹ ਦਾ ਜੀਵਨ ਔਖਾ ਹੈ, ਜੇ ਦੋ ਸੱਜਣ ਇਹੋ ਜਿਹੇ ਮਿਲ ਗਏ ਜਿਹੜੇ ਇਕ ਦੂਜੇ ਦੇ ਵਿਪਰੀਤ ਹਨ, ਉਨ੍ਹਾਂ ਨੇ ਵਿਆਹ ਕਰਾ ਲਿਆ, ਫੇਰ ਮੈਂ ਉਨ੍ਹਾਂ ਦੇ ਤਲਾਕ ਦੇ ਬਰਖਿਲਾਫ ਨਹੀਂ ਹਾਂ ਪਰ ਤੁਸੀਂ ਤਲਾਕ ਨੂੰ ਇਕ ਰਿਵਾਜ ਕਿਉਂ ਬਣਾਉਂਦੇ ਹੋ? ਇਸ ਨਾਲ ਬਹੁਤ ਸਾਰੀਆਂ ਸਮੱਸਿਆਂ ਖੜ੍ਹੀਆਂ ਹੋ ਰਹੀਆਂ ਹਨ। ਤੁਸੀਂ ਸਾਰੇ ਇਸ ਨੂੰ ਸਮਾਜ ਵਿਚ ਦੇਖੋਗੇ ਤੇ ਫੇਰ ਇਸ ਬਾਰੇ ਸੋਚੋਗੇ।

ਤੁਹਾਨੂੰ ਪਿਆਰ ਕਰਨਾ ਸਿਖਣਾ ਚਾਹੀਦਾ ਹੈ, ਆਪਣੀਆਂ ਡਿਊਟੀਆਂ ਤੋਂ ਦੌੜਨਾ ਨਹੀਂ ਚਾਹੀਦਾ ਪਰ ਉਹ ਕਿਹੋ ਜਿਹਾ ਪਿਆਰ ਹੈ ਜਿਹੜਾ ਤੁਹਾਨੂੰ ਆਪਣੀਆਂ ਡਿਊਟੀਆਂ ਨਾਲ ਕਰਨਾ ਚਾਹੀਦਾ ਹੈ? ਤੁਸੀਂ ਪਿਆਰ ਦਾ ਇਕ ਸਿਧਾਂਤ ਬਣਾਓ - ਉਹ ਹੈ ਅਹਿੰਸਾ। ਯੋਗ ਸੂਤਰ ਵਿਚ ਦਸ ਨੁਕਤੇ ਦੱਸੇ ਗਏ ਹਨ, ਜੇ ਤੁਸੀਂ ਉਨ੍ਹਾਂ ਤੇ ਅਮਲ ਕਰਨਾ ਸਿਖ ਲਵੋ, ਇਸ ਮਾਰਗ ਤੇ ਚਲ ਪਵੋ, ਇਨ੍ਹਾਂ ਦਾ ਅਭਿਆਸ ਕਰਨ ਲਗ ਪਵੋ, ਇਹ ਤੁਹਾਡੇ ਲਈ ਬਹੁਤ ਸਹਾਇਕ ਹੋਣਗੇ। ਸਭ ਤੋਂ ਮੁਖ ਨੁਕਤਾ ਹੈ ਅਹਿੰਸਾ, ਕਿਸੇ ਨੂੰ ਵੀ ਕਿਸੇ ਕਿਸਮ ਦਾ ਦੁਖ ਨਾ ਪਹੁੰਚਾਉਣਾ। ਸਤਿ ਨੂੰ ਜਾਣਨ ਤੋਂ ਪਹਿਲਾਂ ਤੁਹਾਨੂੰ ਅਹਿੰਸਾ ਨੂੰ ਜਾਨਣਾ ਪਵੇਗਾ। ਅਹਿੰਸਾ ਨੂੰ ਜਾਨਣਾ ਜ਼ਰੂਰੀ ਹੈ ਜਾਂ ਇਹ ਕਹਿ ਲਵੋ ਕਿ ਪਿਆਰ ਕਰਨਾ ਜ਼ਰੂਰੀ ਹੈ। ਇਸ ਤੋਂ ਪਹਿਲਾਂ ਕਿ ਤੁਸੀਂ ਸੰਸਾਰ ਵਿਚ ਖੁਸ਼ ਰਹਿ ਸਕੋ, ਆਪਣਾ ਜੀਵਨ ਸਕਾਰਥ ਕਰ ਸਕੋ, ਤੁਹਾਨੂੰ ਪਿਆਰ ਕਰਨਾ ਸਿਖਣਾ ਪਵੇਗਾ। ਪਰ ਤੁਸੀਂ ਤਾਂ ਜਾਣਦੇ ਹੀ ਨਹੀਂ, ਪਿਆਰ ਕੀ ਹੁੰਦਾ ਹੈ। ਤੁਸੀਂ ਤਾਂ ਇਹ ਜਾਣਦੇ ਹੋ ਕਿ ਪਿਆਰ ਵਿਚ ਜੇ ਕਿਸੇ ਨੂੰ ਇਕ ਪਿਆਲਾ ਚਾਹ ਪਿਲਾਈ ਤਾਂ ਬਦਲੇ ਵਿਚ ਉਹ ਦੋ ਪਿਆਲੇ ਚਾਹ ਪਿਲਾਵੇ। ਪਿਆਰ ਦਾ ਅਰਥ ਹੈ ਦੇਣਾ, ਬਿਨਾਂ ਕਿਸੇ ਸ਼ਰਤ ਦੇ ਦੇਣਾ, ਦਿੰਦੇ ਹੀ ਜਾਣਾ, ਨਿਰਸੁਆਰਥ ਹੋ ਕੇ ਦੇਣਾ, ਫੇਰ ਤੁਹਾਨੂੰ ਜੀਵਨ ਜੀਉਣ ਦਾ ਸੁਆਦ ਆਵੇਗਾ। ਜਦੋਂ ਤੁਸੀਂ ਸੁਆਰਥੀ ਹੋ ਤਾਂ ਤੁਸੀਂ ਦੂਸਰੇ ਕੋਲੋਂ ਆਸ ਰਖਦੇ ਹੋ, ਤੁਸੀਂ ਉਮੀਦ ਕਰਦੇ ਹੋ, ਤੁਹਾਨੂੰ ਕੁਝ ਮਿਲੇ। ਉਸ ਨਾਲ ਸਮੱਸਿਆ ਵਧਦੀ ਹੈ, ਇਹ ਪਿਆਰ ਨਹੀਂ ਹੈ। ਪਿਆਰ ਤੇ ਹਵਸ ਜਾਂ ਕਾਮਵਾਸ਼ਨਾ ਵਿਚ ਅੰਤਰ ਇਹ ਹੀ ਹੈ, ਪਿਆਰ ਨਿਰਸੁਆਰਥ ਹੋ ਕੇ ਦੇਂਦਾ ਹੈ, ਦੇਣਾ ਕੇਵਲ ਦੇਣਾ ਹੀ ਹੈ; ਹਵਸ ਵਿਚ ਦੂਸਰੇ ਤੋਂ ਆਸ ਉਮੀਦ ਰੱਖੀ ਜਾਂਦੀ ਹੈ।

ਜਦੋਂ ਤੁਸੀਂ ਆਪਣੇ ਫਰਜ਼, ਆਪਣੀ ਜ਼ਿੰਮੇਵਾਰੀ ਨੂੰ ਪਿਆਰ ਨਾਲ ਕਰਦੇ ਹੋ, ਜੀਵਨ ਬਹੁਤ ਸਹਿਜ ਵਿਚ ਚਲਦਾ ਹੈ। ਜੋ ਵੀ ਕਰੋ ਪਿਆਰ ਨਾਲ ਕਰੋ, ਜੇ ਤੁਸੀਂ ਪਤੀ ਦੀ ਸੇਵਾ, ਦੇਖਭਾਲ ਪਿਆਰ ਨਾਲ ਕਰੋਗੇ, ਪਤੀ ਬੱਚਿਆਂ ਨਾਲ, ਤੁਹਾਡੇ ਨਾਲ ਪਿਆਰ ਨਾਲ ਵਰਤਾਓ ਕਰੇਗਾ, ਜੀਵਨ ਵਿਚ ਕੋਈ ਸਮੱਸਿਆ ਹੀ ਨਹੀਂ ਆਵੇਗੀ। ਤੁਹਾਡਾ ਅੰਤਰ ਦੁਖੀ ਨਹੀਂ ਹੋਵੇਗਾ ਤੇ ਤੁਸੀਂ ਉਹ ਨਹੀਂ ਕਰੋਗੇ ਜੋ ਤੁਸੀਂ ਕਰਨਾ ਨਹੀਂ ਚਾਹੁੰਦੇ, ਬਲਕਿ ਤੁਸੀਂ ਹਰ ਸਮੇਂ ਖੁਸ਼ ਰਹੋਗੇ ਕਿਉਂਕਿ ਤੁਸੀਂ ਖੁਸ਼ੀ ਨਾਲ ਆਪਣੇ ਫਰਜ਼ ਨਿਭਾ ਰਹੇ ਹੋ।

ਤੁਹਾਨੂੰ ਇਕ ਹੋਰ ਗੱਲ ਸਮਝ ਲੈਣੀ ਚਾਹੀਦੀ ਹੈ, ਸੰਸਾਰ ਵਿਚ ਇਕ ਬੜਾ ਭਾਰਾ ਭਰਮ ਹੈ। ਜਦੋਂ ਤੁਸੀਂ ਸੁਤੰਤਰਤਾ ਦੀ ਗੱਲ ਕਰਦੇ ਹੋ, ਆਤਮ ਸਮਰਪਣ ਦੀ ਗੱਲ ਕਰਦੇ ਹੋ, ਉਸ ਦਾ ਭਾਵ ਹੈ ਤੁਸੀਂ ਸਹਾਇਤਾ ਮੰਗ ਰਹੇ ਹੋ, ਤੁਸੀਂ ਕਰਮ ਕਰ ਰਹੇ ਹੋ ਤੇ ਫਲ ਭੋਗ ਰਹੇ ਹੋ, ਤੁਸੀਂ ਕਰਮਾਂ ਦੇ ਬੱਧੇ ਹੋ, ਤੁਸੀਂ ਇਸ ਕਰਮਗਤੀ ਤੋਂ ਮੁਕਤ ਨਹੀਂ ਹੋ ਸਕਦੇ। ਇਹ ਚੌਰਾਸੀ ਦਾ ਗੇੜ ਹੈ, ਇਹ ਜੰਮਣ ਤੇ ਮਰਨ ਦਾ ਚੱਕਰ ਹੈ। ਤੁਸੀਂ ਕਰਮ ਕਰਦੇ ਹੋ ਕਿਉਂਕਿ ਕਰਮ ਕੀਤੇ ਬਿਨਾਂ ਤੁਸੀਂ ਰਹਿ ਹੀ ਨਹੀਂ ਸਕਦੇ। ਕਿਉਂਕਿ ਤੁਸੀਂ ਕਰਮ ਕਰਦੇ ਹੋ, ਫਲ ਮਿਲਦਾ ਹੀ ਮਿਲਦਾ ਹੈ। ਤੁਸੀਂ ਬਹੁਤ ਵੱਡੇ ਸੰਤਾਪ ਵਿਚ ਹੋ ਕਿਉਂਕਿ ਤੁਸੀਂ ਫਲ ਨੂੰ ਲਿਪਟੇ ਬੈਠੇ ਹੋ, ਤੁਸੀਂ ਸੁਆਰਥੀ ਹੋ, ਤੁਸੀਂ ਕਬਜ਼ਾ ਕਰਕੇ ਬੈਠੇ ਹੋ। ਸੁਆਰਥੀ ਹੋਣਾ ਤੇ ਕਬਜ਼ਾ ਕਰਨਾ ਇਹ ਹੀ ਤੁਹਾਡੇ ਦੁਖ ਦਾ, ਸੰਤਾਪ ਦਾ ਕਾਰਣ ਹੈ। ਜਦੋਂ ਤੁਸੀਂ ਦੂਸਰਿਆਂ ਨੂੰ ਦੇਣਾ ਸਿਖ ਲੈਂਦੇ ਹੋ, ਤੁਸੀਂ ਸੁਤੰਤਰ ਹੋ ਜਾਂਦੇ ਹੋ।

ਦੇਣਾ ਜੀਵਨ ਦਾ ਇਕ ਸੁਭਾਵਿਕ ਕਰਮ ਹੈ, ਦੇਣ ਨਾਲ ਤੁਸੀਂ ਸੁਤੰਤਰ ਹੁੰਦੇ ਹੋ, ਦੇਣਾ ਸਿਖਣਾ ਬਹੁਤ ਹੀ ਜ਼ਰੂਰੀ ਹੈ, ਆਪਣਿਆਂ ਨੂੰ ਦਿਓ, ਉਨ੍ਹਾਂ ਨੂੰ ਦਿਓ ਜਿਨ੍ਹਾਂ ਨਾਲ ਤੁਸੀਂ ਰਹਿੰਦੇ ਹੋ। ਇਕ ਦਮ ਦੇਣਾ ਸਿੱਖੋ। ਆਪਣੇ ਦਿਮਾਗ ਵਿਚ, ਆਪਣੇ ਮਨ ਵਿਚ ਦੇਣਾ ਪਾਓ, ਬੋਲ ਕੇ ਦਿਓ, ਫੇਰ ਸੱਚਮੁਚ ਦਿਓ ਭਾਵ ਤੁਹਾਡੀ ਸੋਚਣੀ, ਕਥਨੀ ਤੇ ਕਰਨੀ ਵਿਚ ਦੇਣਾ ਹੋਣਾ ਚਾਹੀਦਾ ਹੈ, ਇਹ ਹੀ ਸਭ ਤੋਂ ਪਹਿਲੀ ਗੱਲ ਹੈ। ਇਹ ਪਹਿਲੀ ਪੌੜੀ ਤੁਸੀਂ ਉਦੋਂ ਚੜ੍ਹ ਲੈਂਦੇ ਹੋ, ਜਦੋਂ ਤੁਸੀਂ ਪਿਆਰ ਨਾਲ ਆਪਣੇ ਫਰਜ਼ ਅਦਾ ਕਰਦੇ ਹੋ, ਪਿਆਰ ਨਾਲ ਆਪਣੀ ਡਿਊਟੀ ਕਰਦੇ ਹੋ। ਜੇ ਤੁਸੀਂ ਇਸ ਤਰ੍ਹਾਂ ਨਹੀਂ ਕਰਦੇ ਤਾਂ ਤੁਸੀਂ ਸੁਆਰਥੀ ਹੋ, ਤੁਹਾਡੀ ਸੋਚ ਨਖੇਧੀ ਵਾਲੀ ਹੈ। ਨਖੇਧੀ ਦੀ ਸੋਚ ਰੱਖਣ ਵਾਲਾ ਮਨੁੱਖ ਸਦਾ ਹੀ ਸੁਆਰਥੀ ਹੁੰਦਾ ਹੈ, ਸਕਾਰਾਤਮਕ ਸੋਚ ਵਾਲਾ ਮਨੁੱਖ ਸਦਾ ਹੀ ਦਾਨੀ ਹੁੰਦਾ ਹੈ, ਨਖੇਧੀ ਦੀ ਸੋਚ ਵਾਲੇ ਸਕਾਰਾਤਮਕ ਭਾਵਨਾ ਨਹੀਂ ਲਿਆ ਸਕਦੇ, ਉਹ ਸਦਾ ਹੀ ਨਖੇਧੀ ਦੀ ਸੋਚ ਵਾਲੇ ਵਾਤਾਵਰਣ ਵਿਚ ਰਹਿੰਦੇ ਹਨ, ਉਹ ਸਦਾ ਹੀ ਆਪਣੇ ਆਪ ਨੂੰ ਝੂਠ ਬੋਲਦੇ ਹਨ, ਨਤੀਜੇ ਵਜੋਂ ਉਹ ਕਿਸੇ ਨੂੰ ਕੁਝ ਦੇ ਹੀ ਨਹੀਂ ਸਕਦੇ।

ਇਕ ਦਿਨ ਮੈਂ ਹਸਪਤਾਲ ਗੇਟ ਤੇ ਖੜ੍ਹਾ ਹੋਇਆ, ਮੈਂ ਆਉਣ ਵਾਲੇ ਹਰ ਇਕ ਮਰੀਜ਼ ਨੂੰ ਦੇਖਿਆ, ਬਾਹਰ ਜਾਣ ਵਾਲੇ ਹਰ ਮਰੀਜ਼ ਨੂੰ ਦੇਖਦਾ ਰਿਹਾ। ਜਿਹੜੇ ਅੰਦਰ ਜਾ ਰਹੇ ਸੀ ਉਹ ਤਾਂ ਬਿਮਾਰ ਹੀ ਸੀ, ਪਰ ਜਿਹੜੇ ਘਰ ਜਾ ਰਹੇ ਸੀ ਉਹ ਵੀ ਕੋਈ ਬਿਲਕੁਲ ਸੁਅਸਥ ਨਹੀਂ ਸੀ। ਮੈਂ ਉਥੇ ਖੜ੍ਹਾ ਉਨ੍ਹਾਂ ਨੂੰ ਪੁਛ ਰਿਹਾ ਸੀ, ਤੁਸੀਂ ਕਿਵੇਂ ਹੋ? ਹਰ ਕੋਈ ਕਹਿ ਰਿਹਾ ਸੀ ਅਸੀਂ ਠੀਕ ਹਾਂ। ਮੈਂ ਕਿਹਾ ਜੇ ਤੁਸੀਂ ਠੀਕ ਹੋ, ਫੇਰ ਹਸਪਤਾਲ ਕਿਉਂ ਜਾ ਰਹੇ ਹੋ? ਪਹਿਲਾਂ ਮੈਂ ਸੋਚਿਆ, ਉਹ ਝੂਠ ਬੋਲ ਰਹੇ ਹਨ ਪਰ ਉਹ ਝੂਠ ਨਹੀਂ ਬੋਲ ਰਹੇ ਸੀ ਉਹ ਤਾਂ ਇਕ ਰਿਵਾਜ ਪੂਰਾ ਕਰ ਰਹੇ ਸਨ ਕਿਉਂਕਿ ਤੁਸੀਂ ਸਦਾ ਇਹ ਹੀ ਕਹਿੰਦੇ ਹੋ, ਤੁਸੀਂ ਠੀਕ ਹੋ। ਜਦੋਂ ਵੀ ਕੋਈ ਪੁੱਛੇ ਤੁਸੀਂ ਕਿਵੇਂ ਹੋ? ਇਹ ਹੀ ਕਿਹਾ ਜਾਂਦਾ ਹੈ – ਬਿਲਕੁਲ ਠੀਕ।

ਇਸ ਤਰ੍ਹਾਂ ਦਾ ਵਿਹਾਰ ਨਾ ਕਰੋ, ਆਪਣੇ ਆਪ ਨਾਲ ਧੋਖਾ ਨਾ ਕਰੋ। ਉਹ ਕਹੋ, ਉਹ ਦੱਸੋ ਜੋ ਤੁਸੀਂ ਹੋ, ਜੋ ਤੁਸੀਂ ਮਹਿਸੂਸ ਕਰ ਰਹੇ ਹੋ। ਜੇ ਤੁਸੀਂ ਠੀਕ ਹੋ, ਠੀਕ ਮਹਿਸੂਸ ਕਰਦੇ ਹੋ, ਠੀਕ ਕਹੋ। ਜੇ ਨਹੀਂ ਹੋ ਤਾਂ ਉਦਾਸ ਨਹੀਂ ਹੋਵੋ। ਘਰ ਵਿਚ ਵੀ ਤੁਸੀਂ ਆਪਣੇ ਆਪ ਨਾਲ ਸੱਚੇ ਨਹੀਂ ਹੋ, ਆਪਣੇ ਪਤੀ ਨਾਲ ਸੱਚੇ ਨਹੀਂ ਹੋ। ਜਦੋਂ ਉਹ ਤੁਹਾਨੂੰ ਪੁਛਦਾ ਹੈ, ਤੁਸੀਂ ਕਿਵੇਂ ਹੋ; ਤੁਸੀਂ ਕਹਿੰਦੇ ਹੋ, ਠੀਕ ਹਾਂ। ਇਸ ਤਰ੍ਹਾਂ ਕਰਕੇ ਤੁਸੀਂ ਇਕ ਦੀਵਾਰ ਖੜ੍ਹੀ ਕਰ ਲੈਂਦੇ ਹੋ, ਤੁਸੀਂ ਇਕ ਭੈੜੀ ਆਦਤ ਪਾ ਲੈਂਦੇ ਹੋ, ਤੁਸੀਂ ਦੁਰਬਲ ਹੋ ਜਾਂਦੇ ਹੋ, ਡਰ ਜਾਂਦੇ ਹੋ। ਤੁਸੀਂ ਆਪਣੇ ਆਪ ਨੂੰ ਅਸੁਰਖਸ਼ਤ ਕਰ ਲੈਂਦੇ ਹੋ। ਜੀਵਨ ਇਕ ਕਵਿਤਾ ਹੈ, ਇਕ ਤਰੰਗ ਹੈ, ਇਸ ਨੂੰ ਮਾਣੋ, ਤੁਸੀਂ ਇਸ ਨੂੰ ਮਾਣਦੇ ਕਿਉਂ ਨਹੀਂ? ਜੀਵਨ ਦੇ ਹਰ ਪਲ ਨੂੰ ਮਾਣੋ, ਖੁਸ਼ ਰਹੋ। ਪਿਛੇ ਦੀ, ਭੂਤਕਾਲ ਦੀ ਖੁਸ਼ੀ ਬੀਤ ਗਈ ਹੈ, ਭਵਿੱਖ ਦੀ ਖੁਸ਼ੀ ਇਕ ਕਲਪਨਾ ਹੈ, ਹੁਣ ਦੇ ਪਲ ਨੂੰ, ਹੁਣ ਦੀ ਘੜੀ ਨੂੰ ਮਾਣੋ, ਖੁਸ਼ ਰਹੋ।

ਤੁਹਾਡਾ ਦ੍ਰਿੜ੍ਹ ਵਿਸ਼ਵਾਸ਼ ਹੋਣਾ ਚਾਹੀਦਾ ਹੈ, ਫੈਸਲਾ ਹੋਣਾ ਚਾਹੀਦਾ ਹੈ, ਜੋ ਕੁਝ ਵੀ ਮੈਂ ਅੱਜ ਕਰਾਂਗਾ, ਮੈਂ ਉਸ ਦੇ ਫਲ ਉਨ੍ਹਾਂ ਨੂੰ ਦਿਆਂਗਾ, ਜਿਨ੍ਹਾਂ ਨਾਲ ਮੈਂ ਰਹਿੰਦਾ ਹਾਂ। ਪਿਆਰ ਤੋਂ ਭਾਵ ਹੈ – ਹਾਨੀ ਨਾ ਪਹੁੰਚਾਣੀ। ਤੁਹਾਨੂੰ ਇਹ ਪ੍ਰਣ ਲੈਣਾ ਚਾਹੀਦਾ ਹੈ ਕਿ ਤੁਸੀਂ ਕਿਸੇ ਨੂੰ ਹਾਨੀ ਨਹੀਂ ਪਹੁੰਚਾਓਗੇ, ਕਿਸੇ ਦਾ ਬੁਰਾ ਨਹੀਂ ਕਰੋਗੇ। ਪਤੀ ਪਤਨੀ ਨੂੰ ਦੁਖ ਨਹੀਂ ਦਿਓਗੇ। ਆਪਣੇ ਬੱਚਿਆਂ ਨੂੰ ਦੁਖ ਨਹੀਂ ਦਿਓਗੇ, ਆਪਣੇ ਦੋਸਤਾਂ ਮਿਤਰਾਂ ਨੂੰ ਦੁਖ ਨਹੀਂ ਦਿਓਗੇ, ਤੁਸੀਂ ਉਨ੍ਹਾਂ ਨੂੰ ਪਿਆਰ ਕਰੋਗੇ। ਤੁਹਾਡੇ ਪਿਆਰ ਦਾ ਪ੍ਰਗਟਾਵਾ ਏਸੇ ਵਿਚ ਹੀ ਹੈ ਕਿ ਤੁਸੀਂ ਉਨ੍ਹਾਂ ਨੂੰ ਦੁਖ ਨਹੀਂ ਦਿਓਗੇ, ਨੁਕਸਾਨ ਨਹੀਂ ਪਹੁੰਚਾਓਗੇ। ਪਿਆਰ ਦਾ ਪ੍ਰਗਟਾਵਾ ਇਹ ਨਹੀਂ ਕਿ ਤੁਸੀਂ ਜਾ ਕੇ ਕਹੋ ਕਿ ਮੈਂ ਤੁਹਾਨੂੰ ਪਿਆਰ ਕਰਦਾ ਹਾਂ, ਮੈਂ ਤੁਹਾਡੇ ਬਿਨਾਂ ਰਹਿ ਨਹੀਂ ਸਕਦਾ। ਇਹ ਤਾਂ ਇਕ ਸੁਆਰਥ ਹੈ। ਜੇ ਤੁਸੀਂ ਕਿਸੇ ਨਾਲ ਪਿਆਰ ਕਰਦੇ ਹੋ ਤਾਂ ਉਸ ਨੂੰ ਹਾਨੀ ਨਾ ਪਹੁੰਚਾਓ ਉਸ ਨੂੰ ਦੁਖ ਨਹੀਂ ਦਿਓ। ਇਹ ਹੀ ਸੱਚੇ ਪਿਆਰ ਦੀ ਇਕ ਮਾਤਰ ਨਿਸ਼ਾਨੀ ਹੈ।

ਜੇ ਤੁਸੀਂ ਖੁਸ਼ੀ ਭਰਪੂਰ ਰਹਿਣਾ ਚਾਹੁੰਦੇ ਹੋ, ਸਕਾਰਾਤਮਕ ਤਰੀਕੇ ਨਾਲ ਰਹਿਣਾ ਚਾਹੁੰਦੇ ਹੋ, ਆਪਣੇ ਕਰਮਾਂ ਦਾ ਫਲ ਦੂਸਰਿਆਂ ਨੂੰ ਦੇਣਾ ਸਿੱਖੋ, ਇਸ ਗੱਲ ਦਾ ਫੈਸਲਾ ਕਰੋ। ਫੇਰ ਸੰਸਾਰ ਦੀ ਕੋਈ ਵੀ ਚੀਜ਼, ਕੋਈ ਗੱਲ ਤੁਹਾਨੂੰ ਦੁਖੀ ਨਹੀਂ ਕਰੇਗੀ।

ਤੁਸੀਂ ਆਪਣੇ ਆਪ ਨੂੰ ਗਿਆਨ ਕਿਵੇਂ ਦਿਓਗੇ ਜੇ ਤੁਸੀਂ ਸੰਸਾਰਕ ਧੰਦਿਆਂ ਵਿਚ ਹੀ ਉਲਝੇ ਰਹਿਣਾ ਹੈ? ਤੇ ਕਿਵੇਂ ਗਿਆਨ ਪ੍ਰਾਪਤ ਕਰੋਗੇ ਜੇ ਤੁਸੀਂ ਆਪ ਲਈ ਜਾਲ ਬੁਣ ਕੇ ਉਸੇ ਵਿਚ ਹੀ ਘੁੰਮਦੇ ਰਹੇ ਤੇ ਕਿਵੇਂ ਹੋਵੇਗਾ? ਬਹੁਤ ਕੁਝ ਜੋ ਤੁਸੀਂ ਦੁਖਦਾਈ ਮਹਿਸੂਸ ਕਰਦੇ ਹੋ, ਜਿਹੜੇ ਅਨੁਭਵ ਤੁਹਾਨੂੰ ਤੰਗ ਕਰਦੇ ਹਨ, ਕਸ਼ਟ ਦਿੰਦੇ ਹਨ ਉਹ ਤੁਹਾਡੇ ਆਪਣੇ ਹੀ ਬਣਾਏ ਹੋਏ ਹਨ। ਫੇਰ ਤੁਸੀਂ ਪ੍ਰਭੂ ਪਾਸੋਂ ਮੰਗਦੇ ਹੋ, ਹੇ ਪ੍ਰਮਾਤਮਾ! ਮੇਰੀ ਸਹਾਇਤਾ ਕਰ। ਇਹ ਕਿਸ ਤਰ੍ਹਾਂ ਦੀ ਗੱਲ ਹੈ ਜੇ ਤੁਸੀਂ ਆਪਣੇ ਲਈ ਆਪ ਹੀ ਮੁਸੀਬਤ ਖੜ੍ਹੀ ਕੀਤੀ ਹੈ, ਉਸ ਵਿਚ ਪ੍ਰਮਾਤਮਾ ਕੀ ਕਰੇਗਾ? ਸਾਗਰ ਪਾਣੀ ਦਾ ਭਰਿਆ ਹੋਇਆ ਹੈ, ਤੁਸੀਂ ਜਿੰਨਾ ਚਾਹੋ, ਜਲ ਕੱਢ ਸਕਦੇ ਹੋ। ਹਰ ਇਕ ਜਗ੍ਹਾ ਚਾਨਣ ਹੈ, ਕੁਦਰਤ ਹਰ ਇਕ ਜਗ੍ਹਾ ਭਰਪੂਰ ਹੈ, ਤੁਸੀਂ ਕੁਦਰਤ ਦੀ ਵਰਤੋਂ ਆਪਣੀ ਲੋੜ ਅਨੁਸਾਰ ਕਰ ਸਕਦੇ

ਹੋ, ਤੁਹਾਡੇ ਕੋਲ ਸਾਰੀ ਸ਼ਕਤੀ ਹੈ। ਤੁਸੀਂ ਕੌਣ ਹੋ? ਕਰਮਾਂ ਤੋਂ ਰਹਿਤ ਹੋਣਾ, ਕਰਮਾਂ ਤੋਂ ਛੁਟਕਾਰਾ ਪਾਉਣਾ ਸਭ ਤੋਂ ਵੱਡੀ ਗੱਲ ਹੈ ਤੇ ਸਭ ਤੋਂ ਪਹਿਲੀ ਪੌੜੀ ਹੈ। ਦੂਸਰੀ ਪੌੜੀ ਹੈ ਜਿਹੜੀ ਤੁਹਾਨੂੰ ਸੁਤੰਤਰ ਕਰਦੀ ਹੈ। ਆਪਣਾ ਰਹਿਣਾ ਸਹਿਣਾ ਸ਼ਾਂਤ ਬਣਾਓ, ਜੀਵਨ ਸ਼ਾਂਤ ਬਣਾਓ।

ਦੰਪਤੀ ਜੀਵਨ ਇਕ ਗੱਡੀ ਦੀ ਤਰ੍ਹਾਂ ਹੈ ਜਿਸ ਦੇ ਦੋ ਪਹੀਏ ਹਨ, ਇਕ ਪਹੀਆ ਦੂਸਰੇ ਦੀ ਸਹਾਇਤਾ ਕਰਦਾ ਹੈ ਤਾਂ ਹੀ ਰਾਹ ਤੇ ਗੱਡੀ ਚਲਦੀ ਹੈ। ਜਦੋਂ ਤੁਸੀਂ ਆਪਣੀ ਸਹਾਇਤਾ ਆਪ ਨਹੀਂ ਕਰ ਸਕਦੇ, ਦੂਸਰਾ ਤੁਹਾਡੀ ਸਹਾਇਤਾ ਕਿਵੇਂ ਕਰ ਸਕਦਾ ਹੈ। ਇਸ ਤਰ੍ਹਾਂ ਨਾਲ ਤੁਹਾਨੂੰ ਸੋਚਣ ਲਈ ਸਮਾਂ ਵੀ ਮਿਲਦਾ ਹੈ ਤੇ ਤੁਸੀਂ ਆਪਣੇ ਆਪ ਨੂੰ ਸੁਧਾਰਦੇ ਵੀ ਹੋ। ਇਕਲੇ ਰਹਿਣਾ ਠੀਕ ਨਹੀਂ ਕਿਉਂਕਿ ਇਕੱਲਾ ਬੰਦਾ ਸੰਪੂਰਨ ਨਹੀਂ ਹੈ, ਤੁਹਾਨੂੰ ਆਪ ਨੂੰ ਹੀ ਸਭ ਕੁਝ ਕਰਨਾ ਪੈਂਦਾ ਹੈ, ਦੋ ਜਣੇ ਇਕ ਦੂਸਰੇ ਨਾਲ ਇਕੱਠੇ ਹੋ ਕੇ ਆਪਣੀ ਜ਼ਿੰਮੇਵਾਰੀਆਂ ਵੰਡ ਸਕਦੇ ਹਨ, ਉਸ ਨਾਲ ਆਤਮ ਸਾਧਨਾ ਲਈ ਕਾਫੀ ਸਮਾਂ ਮਿਲ ਜਾਂਦਾ ਹੈ। ਤੁਸੀਂ ਆਪਣੀ ਅਧਿਆਤਮਕ ਜ਼ਿੰਮੇਵਾਰੀ ਵੀ ਚੰਗੀ ਤਰ੍ਹਾਂ ਨਿਭਾ ਸਕਦੇ ਹੋ। ਆਤਮ ਗਿਆਨ ਲਈ ਵੱਧ ਤੋਂ ਵੱਧ ਸਮਾਂ ਲਗਾਉਣਾ ਚਾਹੀਦਾ ਹੈ, ਇਕੱਠੇ ਹੋ ਕੇ ਲਗਾਉਣਾ ਚਾਹੀਦਾ ਹੈ। ਕੇਵਲ ਬੱਚੇ ਪੈਦਾ ਕਰਨ ਲਈ ਹੀ ਨਹੀਂ ਇਕੱਠੇ ਹੋਣਾ ਚਾਹੀਦਾ, ਇਕ ਦੂਸਰੇ ਨੂੰ ਸਮਝਣ ਲਈ ਇਕੱਠੇ ਹੋਵੋ, ਸਾਂਝ ਪਾਉਣ ਲਈ ਇਕੱਠੇ ਹੋਵੋ, ਇਕੱਠੇ ਰਹਿ ਕੇ ਜ਼ਿੰਮੇਵਾਰੀਆਂ ਨਿਭਾਉਂਦੇ ਹੋਏ ਆਤਮ ਮਾਰਗ ਤੇ ਤੁਰਦੇ ਜਾਓ।

ਇਹ ਗੱਲ ਨਹੀਂ ਕਿ ਇਕੱਲਾ ਬੰਦਾ ਇਕੱਲਾ ਹੋ ਜਾਂਦਾ ਹੈ। ਜਦੋਂ ਤੁਸੀਂ ਵਿਆਹ ਵੀ ਕਰਾਉਂਦੇ ਹੋ, ਤੁਸੀਂ ਇਕੱਲੇ ਹੀ ਹੁੰਦੇ ਹੋ, ਹਰ ਇਕ ਇਨਸਾਨ ਇਕੱਲਾ ਹੀ ਹੁੰਦਾ ਹੈ, ਇਕੱਲਾਪਨ ਸਭ ਤੋਂ ਭੈੜਾ ਹੈ ਤੇ ਮਾਰੂ ਹੈ, ਪਰ ਇਕੱਲਾਪਣ ਤਾਂ ਹੀ ਖਤਮ ਹੁੰਦਾ ਹੈ ਜਦੋਂ ਤੁਹਾਡੇ ਅੰਦਰ ਗਿਆਨ ਹੋ ਜਾਂਦਾ ਹੈ। ਇਕੱਲਾਪਣ ਇਸ ਤਰ੍ਹਾਂ ਨਹੀਂ ਜਾਣਾ ਕਿ ਤੁਸੀਂ ਇਕ ਛੱਤ ਦੇ ਥੱਲੇ ਰਹਿ ਰਹੇ ਹੋ, ਤੁਸੀਂ ਵਿਆਹ ਕਰਾਇਆ ਹੈ, ਇਸ ਦੀ ਪ੍ਰਾਪਤੀ ਤੁਹਾਨੂੰ ਪ੍ਰਮਾਤਮਾ ਤੋਂ ਨਹੀਂ ਮਿਲਦੀ। ਇਸ ਲਈ ਤੁਹਾਨੂੰ ਆਪ ਮਿਹਨਤ ਕਰਨੀ ਪੈਂਦੀ ਹੈ।

ਵਿਆਹ ਕਰਾਉਣ ਦਾ ਅਧਿਆਤਮਕ ਸਿਧਾਂਤ ਇਹ ਹੈ ਕਿ ਤੁਸੀਂ ਘਰ ਨੂੰ, ਦੰਪਤੀ ਜੀਵਨ ਨੂੰ ਸੁਖੀ ਬਣਾਓ, ਖੁਸ਼ ਬਣਾਓ ਤਾਂ ਜੋ ਤੁਹਾਨੂੰ ਦੇਖ ਕੇ ਦੂਸਰਿਆਂ ਨੂੰ ਵੀ ਖੁਸ਼ੀ ਮਿਲੇ। ਅਸੀਂ ਅੱਗੇ ਜਾ ਕੇ ਦੱਸਾਂਗੇ ਕਿ ਇਹ ਕਿਵੇਂ ਕਰਨਾ ਹੈ। ਤੁਹਾਡਾ ਪਿਆਰ ਹਰ ਇਕ ਹਦ ਤੋਂ ਪਾਰ ਹੋਣਾ ਚਾਹੀਦਾ ਹੈ। ਪਿਆਰ ਲਈ ਕੋਈ ਮਜ਼ਹਬ, ਸਭਿਆਚਾਰ, ਦੇਸ਼ ਨਹੀਂ ਸਗੋਂ ਸਾਰਾ ਵਿਸ਼ਵ ਸ਼ਾਮਲ ਹੋਣਾ ਚਾਹੀਦਾ ਹੈ। ਇਹੋ ਹੀ ਵਜ੍ਹਾ ਹੈ ਸਾਧੂ ਸੰਤ ਕਹਿੰਦੇ ਹਨ ਕਿ ਸਾਰਾ ਸੰਸਾਰ ਹੀ ਸਾਡਾ ਘਰ ਹੈ, ਅਸੀਂ ਸਾਰੇ ਇਕ ਹੀ ਪਰਿਵਾਰ ਦੇ ਸਦੱਸਿਆ ਹਾਂ।

ਜਿਸ ਦਿਨ ਤੁਸੀਂ ਸਭ ਨੂੰ ਪਿਆਰ ਕਰਨ ਲਗ ਪਵੋਗੇ, ਸਭ ਨੂੰ ਆਪਣੇ ਕਲਾਵੇ ਵਿਚ ਲੈ ਲਵੋਗੇ, ਉਸ ਦਿਨ ਹੀ ਤੁਹਾਨੂੰ ਆਤਮ ਗਿਆਨ ਹੋ ਜਾਵੇਗਾ। ਜੇ ਤੁਸੀਂ ਇਹ ਆਸ ਰਖਦੇ ਹੋ ਕਿ ਤੁਹਾਨੂੰ ਗਿਆਨ ਅਗਲੇ ਜਨਮ ਵਿਚ ਹੋਵੇਗਾ ਤਾਂ ਮੈਂ ਕੁਝ ਨਹੀਂ ਕਰ ਸਕਦਾ, ਫੇਰ ਤੁਸੀਂ ਉਡੀਕੋ ਪਰ ਮੈਂ ਐਨਾ ਜ਼ਰੂਰ ਕਹਾਂਗਾ, ਤੁਸੀਂ ਪਛਤਾਓਗੇ। ਜਦੋਂ ਮੁੜ ਕੇ ਤੁਸੀਂ ਆਓਗੇ, ਤੁਸੀਂ ਫੇਰ ਵੀ ਇਹੋ ਕੁਝ ਹੀ ਕਰੋਗੇ। ਮੈਂ ਕਹਾਂਗਾ ਗਿਆਨ ਨੂੰ ਪਰ੍ਹੇ ਨਾ ਸੁੱਟੋ, ਤੁਸੀਂ ਹੁਣੇ ਹੀ ਇਸੇ ਵੇਲੇ ਗਿਆਨ ਪ੍ਰਾਪਤ ਕਰ ਸਕਦੇ ਹੋ। ਸਭ ਤੋਂ ਪਹਿਲੀ ਪੌੜੀ ਹੈ, ਸਕਾਰਆਤਮਕ ਜੀਵਨ, ਨਖੇਧੀ ਦਾ ਜੀਵਨ ਛੱਡੋ। ਉਸ ਦੇ ਨਾਲ ਹੈ ਸੁਤੰਤਰਤਾ ਦੀ ਪਹਿਲੀ ਪੌੜੀ। ਉਹ ਹੈ ਪਿਆਰ ਨਾਲ ਡਿਊਟੀ ਕਰਨੀ ਤੇ ਦੇਣਾ। ਹਰ ਇਕ ਮਨੁੱਖ ਆਪਣਾ ਜੀਵਨ ਸੋਹਣਾ ਬਣਾ ਸਕਦਾ ਹੈ ਤੇ ਦੂਸਰਿਆਂ ਨੂੰ ਖੁਸ਼ੀ ਦੇ ਸਕਦਾ ਹੈ।

ਜਦੋਂ ਤੁਸੀਂ ਆਪਣੇ ਸੰਵੇਗਾਂ ਨਾਲ, ਆਪਣੀਆਂ ਭਾਵਨਾਵਾਂ ਨਾਲ ਜੂਝਣ ਲਗਦੇ ਹੋ ਤੁਹਾਨੂੰ ਇਹ ਕੰਮ ਬੜੇ ਤਰੀਕੇ ਨਾਲ ਕਰਨਾ ਚਾਹੀਦਾ ਹੈ। ਪਹਿਲਾਂ ਇਹ ਦੇਖੋ, ਤੁਸੀਂ ਕਿਉਂ ਉਤੇਜਿਤ ਹੁੰਦੇ ਹੋ। ਸੰਵੇਗ ਦਾ ਕਾਰਣ ਕੋਈ ਬਹੁਤ ਡੂੰਘਾ ਨਹੀਂ ਹੁੰਦਾ, ਸੰਵੇਗ ਸਦਾ ਹੀ ਬਾਹਰੀ ਕਾਰਨਾਂ ਕਰਕੇ ਪੈਦਾ ਹੁੰਦੇ ਹਨ, ਉਤੇਜਿਤ ਹੁੰਦੇ ਹਨ। ਬਾਹਰ ਕੁਝ ਹੁੰਦਾ ਹੈ ਤੇ ਤੁਸੀਂ ਗੁੱਸੇ ਹੋ ਜਾਂਦੇ ਹੋ, ਤੁਸੀਂ ਉਦਾਸ ਹੋ ਜਾਂਦੇ ਹੋ।

ਸੰਵੇਗਾਂ ਦੀ ਉਤਪਤਿ ਅੰਦਰੋਂ ਨਹੀਂ, ਬਾਹਰੋਂ ਹੁੰਦੀ ਹੈ। ਬਾਹਰ ਕੁਝ ਹੁੰਦਾ ਹੈ, ਜਦੋਂ ਤੁਸੀਂ ਉਸ ਤੋਂ ਪ੍ਰਭਾਵਿਤ ਹੁੰਦੇ ਹੋ, ਤੁਸੀਂ ਸੰਵੇਗ ਵਿਚ ਆ ਜਾਂਦੇ ਹੋ, ਭਾਵੁਕ ਹੋ ਜਾਂਦੇ ਹੋ। ਤੁਸੀਂ ਭਾਵੁਕ ਹੋ ਜਾਂਦੇ ਹੋ ਕਿਉਂਕਿ ਅਜੇ ਤਕ ਤੁਸੀਂ ਬਾਹਰੀ ਸੰਸਾਰ ਨਾਲ ਆਪਣਾ ਸਬੰਧ ਠੀਕ ਨਹੀਂ ਕਰ ਸਕੇ, ਠੀਕ ਸਬੰਧ ਸਮਝ ਹੀ ਨਹੀਂ ਸਕੇ।

ਜੇ ਤੁਸੀਂ ਛੋਟੇ ਬੱਚੇ ਹੋਵੋ, ਮੈਂ ਤੁਹਾਨੂੰ ਥੱਪੜ ਮਾਰਾਂ, ਤੁਸੀਂ ਰੋ ਪਵੋਗੇ ਪਰ ਜੇ ਤੁਸੀਂ ਮੈਨੂੰ ਥੱਪੜ ਮਾਰੋ, ਮੈਂ ਰੋਵਾਂਗਾ ਨਹੀਂ ਕਿਉਂਕਿ ਮੈਂ ਤਾਕਤਵਰ ਹਾਂ, ਇਸੇ ਤਰ੍ਹਾਂ ਜੇ ਤੁਸੀਂ ਅੰਦਰੋਂ ਤਾਕਤਵਰ ਹੋਵੋ, ਅੰਦਰ ਤੁਹਾਡਾ ਪੱਕਾ ਹੋਵੇ, ਤੁਸੀਂ ਅਸ਼ਾਂਤ ਨਹੀਂ ਹੋ ਸਕਦੇ, ਤੁਹਾਨੂੰ ਕੋਈ ਹਿਲਾ ਨਹੀਂ ਸਕਦਾ। ਜਦੋਂ ਤੁਹਾਨੂੰ ਕੋਈ ਗੱਲ, ਕੋਈ ਚੀਜ਼ ਅਸ਼ਾਂਤ ਕਰਦੀ ਹੈ, ਤੁਸੀਂ ਸਮਝ ਜਾਓ ਕਿ ਤੁਸੀਂ ਅੰਦਰੋਂ ਕਮਜ਼ੋਰ ਹੋ, ਕੁਝ ਵੀ ਕਿਉਂ ਨਾ ਹੋਵੇ ਤੁਸੀਂ ਤਦ ਹੀ ਹਿਲਦੇ ਹੋ, ਜਦੋਂ ਕਮਜ਼ੋਰ ਹੁੰਦੇ ਹੋ। ਆਪਣੇ ਅੰਦਰ ਦੇਖੋ, ਜਾਂਚੋ ਤੁਸੀਂ ਕਿੰਨੇ ਪੱਕੇ ਹੋ, ਕਿੰਨੇ ਤਾਕਤਵਰ ਹੋ। ਕੀ ਤੁਸੀਂ ਜੀਵਨ ਦੇ ਥਪੇੜੇ ਲੈ ਸਕਦੇ ਹੋ? ਜੀਵਨ ਜੀਉਣ ਲਈ ਤੁਹਾਨੂੰ ਪੱਕੇ ਹੋਣਾ ਪਵੇਗਾ, ਸ਼ਕਤੀਸ਼ਾਲੀ ਹੋਣਾ ਪਵੇਗਾ। ਸੋ ਸ਼ਕਤੀਸ਼ਾਲ

ਹੋਣਾ ਸਿੱਖੋ, ਅੰਦਰ ਦੀ ਤਾਕਤ ਜੋੜ ਲੈਣੀ, ਬਣਾ ਲੈਣੀ ਬਹੁਤ ਆਵਸ਼ਕ ਹੈ।

ਸ਼ਕਤੀਸ਼ਾਲੀ ਹੋਣ ਲਈ ਆਪਣੀਆਂ ਆਦਤਾਂ ਬਾਰੇ ਜਾਣੋ, ਆਪਣੇ ਆਪ ਨੂੰ ਜਾਣੋ। ਜੋ ਕੁਝ ਵੀ ਤੁਸੀਂ ਕਰਦੇ ਹੋ ਤੁਹਾਡੇ ਦਿਮਾਗ ਵਿਚ ਉਸ ਦੇ ਚਿੰਨ੍ਹ ਨਿਸ਼ਾਨ ਬਣ ਜਾਂਦੇ ਹਨ, ਤੁਹਾਡੇ ਅਚੇਤ ਮਨ ਵਿਚ, ਉਨ੍ਹਾਂ ਚਿੰਨ੍ਹਾਂ ਨੂੰ ਫੇਰ ਤੁਸੀਂ ਕੰਟਰੋਲ ਨਹੀਂ ਕਰ ਸਕਦੇ। ਤੁਸੀਂ ਸੁਚੇਤ ਮਨ ਨਾਲ ਨਵੇਂ ਚਿੰਨ੍ਹ ਬਣਾ ਸਕਦੇ ਹੋ, ਹੌਲੀ ਹੌਲੀ ਤੁਹਾਡਾ ਮਨ ਉਨ੍ਹਾਂ ਨਵੇਂ ਚਿੰਨ੍ਹਾਂ ਵਲ ਤੁਰਨ ਲਗ ਪੈਂਦਾ ਹੈ ਤੇ ਤੁਸੀਂ ਆਪਣੇ ਆਪ ਨੂੰ ਸੁਧਾਰ ਲੈਂਦੇ ਹੋ। ਜਿਸ ਦਿਨ ਤੁਸੀਂ ਇਹ ਸਮਝ ਜਾਂਦੇ ਹੋ ਕਿ ਤੁਸੀਂ ਆਪਣੇ ਕਰਮ ਆਪ ਬਣਾਉਂਦੇ ਹੋ ਉਹ ਤੁਹਾਡੇ ਲਈ ਬਹੁਤ ਵੱਡਾ ਦਿਨ ਹੋਵੇਗਾ। ਜਦੋਂ ਤਕ ਤੁਹਾਨੂੰ ਇਹ ਸੋਝੀ ਨਹੀਂ ਹੁੰਦੀ ਉਦੋਂ ਤਕ ਤੁਸੀਂ ਗੁਲਾਮ ਹੋ, ਆਪਣੇ ਮਨ ਦੇ ਗੁਲਾਮ। ਇਸ ਗੱਲ ਤੋਂ ਜਾਣੂ ਹੋਣਾ ਜ਼ਰੂਰੀ ਹੈ।

ਆਪਣੀ ਕਮਜ਼ੋਰੀ ਅੱਗੇ ਕਦੀ ਨਾ ਝੁਕੋ। ਕਦੀ ਵੀ ਇਹ ਨਾ ਸੋਚੋ ਕਿ ਤੁਸੀਂ ਇਹ ਨਹੀਂ ਕਰ ਸਕਦੇ ਕਿਉਂਕਿ ਤੁਸੀਂ ਔਰਤ ਹੋ ਜਾਂ ਤੁਸੀਂ ਇਕੱਲੇ ਹੋ। ਇਸ ਤਰ੍ਹਾਂ ਸੋਚਣਾ ਨਖੇਧੀ ਦੀ ਸੋਚ ਹੈ, ਕਦੀ ਵੀ ਨਖੇਧੀ ਦੀ ਸੋਚ ਵਿਚ ਨਾ ਆਓ, ਆਪਣੀ ਪੂਰੀ ਵਾਹ ਲਗਾਓ, ਪੂਰਾ ਜ਼ੋਰ ਲਗਾਓ, ਸਭ ਕੁਝ ਕਰਨ ਤੋਂ ਬਾਅਦ ਪ੍ਰਮਾਤਮਾ ਅੱਗੇ ਆਤਮ ਸਮਰਪਣ ਕਰ ਦਿਓ, ਆਪਣੇ ਸਾਰੇ ਕਰਮ ਪ੍ਰਭੂ ਅੱਗੇ ਸਮਰਪਣ ਕਰ ਦਿਓ, ਆਪਣੇ ਸਾਰੇ ਫਲ ਪ੍ਰਮਾਤਮਾ ਅੱਗੇ ਸਮਰਪਣ ਕਰ ਦਿਓ। ਪ੍ਰਮਾਤਮਾ ਅੱਗੇ ਪ੍ਰਾਥਨਾ ਕਰੋ, ਜੀਵਨ ਦਾਤਾ ਅੱਗੇ ਅਰਦਾਸ ਕਰੋ, ਅੰਤਰ ਆਤਮਾ ਵਿਚ ਵਸਦੇ ਨੂੰ ਅਰਦਾਸ ਕਰੋ ਤੇ ਕਹੋ, ਹੇ ਪ੍ਰਭੂ, ਮੈਨੂੰ ਸ਼ਕਤੀ ਦੇਹ; ਮੈਂ ਸਭ ਕੁਝ ਸਹਿ ਸਕਾਂ, ਮੈਨੂੰ ਸਫਲ ਹੋਣ ਦੀ ਸ਼ਕਤੀ ਦੇਹ, ਮੈਨੂੰ ਇਹ ਸ਼ਕਤੀ ਦੇਹ, ਮੈਂ ਤੈਨੂੰ ਵਿਸਰ ਨਾ ਜਾਵਾਂ। ਜੇ ਤੁਸੀਂ ਇਹ ਅਰਦਾਸ ਕਰੋਗੇ, ਤੁਹਾਨੂੰ ਸ਼ਕਤੀ ਮਿਲੇਗੀ। ਮਨੁੱਖ ਦੀ ਸਾਰੀ ਸ਼ਕਤੀ ਅੰਦਰੋਂ ਹੀ ਆਉਂਦੀ ਹੈ, ਬਾਹਰੀ ਸੰਸਾਰ ਤਾਂ ਕੇਵਲ ਪ੍ਰੇਰਨਾ ਹੀ ਦਿੰਦਾ ਹੈ; ਸ਼ਕਤੀ ਅੰਦਰੋਂ ਆਉਂਦੀ ਹੈ ਪ੍ਰੇਰਨਾ ਬਾਹਰੋਂ ਆਉਂਦੀ ਹੈ।

ਸਕਾਰਆਤਮਕ ਸੋਚ ਸਾਂਝੀ ਕਰਨੀ ਚੰਗੀ ਗੱਲ ਹੈ, ਖੁਸ਼ ਰਹਿਣਾ ਬਹੁਤ ਹੀ ਚੰਗਾ ਹੈ, ਪਰ ਇਕ ਗੱਲ ਹੈ ਕਿ ਖੁਸ਼ੀ ਸੱਚਮੁੱਚ ਹੀ ਤੁਹਾਡੇ ਅੰਦਰੋਂ ਉਠਦੀ ਹੋਵੇ। ਜੇ ਤੁਸੀਂ ਖੁਸ਼ ਨਹੀਂ ਹੋ, ਤੁਸੀਂ ਦੂਸਰਿਆਂ ਨਾਲ ਖੁਸ਼ੀ ਕਿਵੇਂ ਸਾਂਝੀ ਕਰ ਸਕਦੇ ਹੋ। ਤੁਸੀਂ ਦੂਸਰਿਆਂ ਨਾਲ ਆਪਣਾ ਦੁਖ ਤਾਂ ਨਹੀਂ ਵੰਡਣਾ ਚਾਹੁੰਦੇ, ਦੂਸਰਿਆਂ ਨੂੰ ਦੁਖੀ ਤਾਂ ਨਹੀਂਕਰਨਾ ਚਾਹੁੰਦੇ। ਪਰ ਹਰ ਵਕਤ ਖੁਸ਼ ਰਹਿਣ ਦਾ ਡਰਾਮਾ ਕਰਨਾ, ਅੰਦਰੋਂ ਖੁਸ਼ ਨਾ ਹੋਣਾ ਪਰ ਬਨਾਵਟੀ ਹਾਸਾ ਹਸਣਾ, ਇਹ ਇਸ ਤਰ੍ਹਾਂ ਹੀ ਹੈ ਕਿ ਤੁਸੀਂ ਦੂਸਰਿਆਂ ਨੂੰ ਦੱਸ ਹੀ ਨਹੀਂ ਰਹੇ ਕਿ ਤੁਸੀਂ ਉਦਾਸ ਹੋ, ਦੁਖੀ ਹੋ, ਇਸ ਤਰ੍ਹਾਂ ਕਰਨਾ ਬੁਰੀ ਆਦਤ ਹੈ, ਫੇਰ ਇਹ ਆਦਤ ਪੱਕ ਜਾਂਦੀ ਹੈ, ਇਸ ਤਰ੍ਹਾਂ ਕਰਨ ਨਾਲ ਤੁਸੀਂ ਆਪਣੀਆਂ ਠੀਕ ਅਸਲੀ ਆਦਤਾਂ ਤੋਂ ਕਦੀ ਵੀ ਜਾਣੂ ਨਹੀਂ ਹੁੰਦੇ। ਜੇ ਤੁਸੀਂ ਸਕਾਰਆਤਮਕ ਹੋਣਾ ਚਾਹੁੰਦੇ ਹੋ, ਇਮਾਨਦਾਰੀ ਨਾਲ ਹੋਣਾ ਚਾਹੁੰਦੇ ਹੋ ਤਾਂ ਇਕ ਹੋਰ ਤਰੀਕਾ ਹੈ। ਤੁਸੀਂ ਕਹੋ, ਕੋਈ ਗੱਲ ਨਹੀਂ, ਹਾਲਾਤ ਬਦਲ ਜਾਣਗੇ, ਪ੍ਰਮਾਤਮਾ ਸਾਡੀ ਸਹਾਇਤਾ ਕਰੇਗਾ। ਹੋਰ ਕਈ ਚੰਗੀਆਂ ਗੱਲਾਂ ਤੁਸੀਂ ਕਹਿ ਸਕਦੇ ਹੋ ਜਿਹੜੀਆਂ ਦੂਸਰਿਆਂ ਨੂੰ ਬੁਰੀਆਂ ਨਾ ਲੱਗਣ, ਪਰ ਜੇ ਤੁਸੀਂ ਠੀਕ ਨਹੀਂ ਤਾਂ ਕਦੀ ਨਾ ਕਹੋ ਕਿ ਤੁਸੀਂ ਠੀਕ ਹੋ। ਇਹ ਇਕ ਸਮਾਜਿਕ ਆਦਤ ਹੈ ਜਿਹੜੀ ਅਸੀਂ ਬਣਾ ਲਈ ਹੈ। ਤੁਹਾਨੂੰ ਆਪਣੀ ਖੁਸ਼ੀ ਵੰਡਣੀ ਚਾਹੀਦੀ ਹੈ ਪਰ ਉਹ ਖੁਸ਼ੀ ਕੋਈ ਬਨਾਵਟੀ ਖੁਸ਼ੀ ਨਹੀਂ ਹੋਣੀ ਚਾਹੀਦੀ। ਜਦੋਂ ਤੁਸੀਂ ਬਨਾਵਟੀ ਹਾਸਾ ਹਸਦੇ ਹੋ, ਉਹ ਬਿਲਕੁਲ ਇਸ ਤਰ੍ਹਾਂ ਹੈ ਜਿਵੇਂ ਕਿਸੇ ਨੇ ਤੁਹਾਡੀ ਗੱਲ੍ਹ ਤੇ ਚਪੇੜ ਮਾਰੀ ਹੁੰਦੀ ਹੈ ਤੇ ਕਿਹਾ ਹੋਵੇ – 'ਹਸ'। ਤੁਹਾਡਾ ਹਾਸਾ ਤੁਹਾਡੀ ਮੁਸਕਰਾਹਟ ਸੱਚੀ ਤੇ ਅੰਦਰੋਂ ਆਉਣੀ ਚਾਹੀਦੀ ਹੈ।

ਜੇ ਤੁਸੀਂ ਆਪਣਾ ਵਿਅਕਤੀਤ੍ਵ ਬਦਲਣਾ ਚਾਹੁੰਦੇ ਹੋ ਤੇ ਸੱਚੇ ਮਾਰਗ ਤੇ ਚਲ ਰਹੇ ਹੋ, ਸੱਚੇ ਮਾਰਗ ਤੇ ਚਲਦਿਆਂ ਕੋਈ ਗਲਤੀ ਹੋ ਵੀ ਜਾਂਦੀ ਹੈ, ਤੁਹਾਨੂੰ ਜ਼ਰੂਰ ਕੋਈ ਸਹਾਇਤਾ ਮਿਲੇਗੀ ਕਿਉਂਕਿ ਤੁਸੀਂ ਸਤਿ ਦੇ ਮਾਰਗ ਤੇ ਚਲ ਰਹੇ ਹੋ, ਤੁਸੀਂ ਸੱਚੇ ਹੋ, ਤੁਸੀਂ ਆਤਮ ਮਾਰਗ ਤੇ ਹੋ। ਤੁਹਾਡਾ ਅੰਦਰ ਦਾ ਸੰਸਾਰ ਤੁਹਾਡੇ ਬਾਹਰ ਦੇ ਸੰਸਾਰ ਨਾਲੋਂ ਵੱਡਾ ਹੈ, ਸ਼ਕਤੀਸ਼ਾਲ ਹੈ, ਬਾਹਰੀ ਸੰਸਾਰ ਛੋਟਾ ਹੈ, ਦੁਰਬਲ ਹੈ। ਕੋਈ ਤੁਹਾਡੀ ਸੋਚਣੀ, ਕਥਨੀ, ਕਰਨੀ ਦੇਖ ਰਿਹਾ ਹੈ, ਉਹ ਦੇਖਣ ਵਾਲੇ ਵੀ ਤੁਸੀਂ ਹੀ ਹੋ, ਤੁਹਾਡੀ ਆਤਮਾ ਹੈ, ਤੁਹਾਡਾ ਸੂਖਮ ਅੰਤਰ ਹੈ। ਜਿਸ ਦਿਨ ਤੁਸੀਂ ਉਸ ਪੱਧਰ ਤੇ ਪਹੁੰਚ ਜਾਓਗੇ, ਤੁਸੀਂ ਆਪਣੇ ਆਪ ਨੂੰ ਨਿਖੇਦੋਗੇ ਨਹੀਂ, ਤੁਸੀਂ ਆਪਣੇ ਅੰਦਰ ਕੋਈ ਦੁਰਬਲਤਾ, ਕੋਈ ਕਮਜ਼ੋਰੀ ਨਹੀਂ ਦੇਖੋਗੇ। ਜਾਓ ਜਾ ਕੇ ਆਪਾ ਚੀਨੋ, ਆਪਣਾ ਅਸਲੀ ਸਰੂਪ ਲੱਭੋ। ਬਾਹਰੀ ਸੰਸਾਰ ਵਿਚ ਗੁਆਚੇ ਨਾ ਰਹੋ, ਆਪਾ ਭੁੱਲੇ ਨਾ ਰਹੋ, ਆਪਣੇ ਸਰੂਪ ਨੂੰ ਪਛਾਣੋ, ਆਪਣੀ ਵਿਰਾਸਤ ਸੰਭਾਲੋ।



# ਨਉਨਿਧਿ ਅੰਮ੍ਰਿਤੁ ਪ੍ਰਭ ਕਾ ਨਾਮ

***ਸੰਤ ਵਰਿਆਮ ਸਿੰਘ ਜੀ***
***ਬਾਨੀ ਵਿ. ਗੁ. ਰੂ. ਮਿਸ਼ਨ।***

***(ਮਿਤੀ 28-1-97 ਨੂੰ ਨਗਰ ਧਮੋਟ ਵਿਖੇ ਲੱਗਿਆ ਦੀਵਾਨ)***

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ-46)*

ਲੈਲਾ ਤੇ ਮਜਨੂੰ ਹੋਏ ਨੇ ਸ਼ਿਰਾਜ਼ ਦੇ ਈਰਾਨ ਵਿਚ। ਮਜਨੂੰ ਨੂੰ ਸ਼ਹਿਰ ਵਿਚੋਂ ਕੱਢ ਦਿੱਤਾ ਕਿਉਂਕਿ ਇਸ ਦਾ ਪਿਤਾ ਬਹੁਤ ਵੱਡਾ ਸੀ। ਉਥੇ ਬੇਅੰਤ ਹੀ ਉਡਾਰ ਦੇ ਟਿੱਬੇ ਸੀ। ਉਹ ਉਥੇ ਕਿਤੇ ਫੇਰ ਬਹਿ ਗਿਆ ਵਿਚਾਰਾ। ਇਧਰ ਲੈਲਾ ਉਸ ਨੂੰ ਟੋਲ੍ਹਦੀ ਫਿਰਦੀ ਹੈ। ਉਹ ਇਕ ਕਾਫਲੇ ਦੇ ਮੂਹਰੇ ਦੀ ਲੰਘ ਗਈ ਤੇ ਕਾਫਲੇ ਵਾਲੇ ਨਮਾਜ਼ ਪੜ੍ਹ ਰਹੇ ਨੇ। ਉਨ੍ਹਾਂ ਸਾਰਿਆਂ ਨੇ ਦੇਖ ਲਿਆ, ਸਰਦਾਰ ਨੇ ਵੀ ਕਿ ਸਾਡੀ ਤਾਂ ਨਮਾਜ਼ ਕਜ਼ਾ ਹੋ ਗਈ ਔਰਤ ਲੰਘ ਗਈ, ਸਾਡੇ ਮੋਹਰੇ ਦੀ। ਐਸੇ ਉਨ੍ਹਾਂ ਦੇ ਖਿਆਲ ਨੇ ਸਾਡੇ ਨਹੀਂ ਇਹ ਖਿਆਲ। ਸਾਡੇ ਤਾਂ ਹੋਰ ਹੀ ਤਰ੍ਹਾਂ ਦੇ ਖਿਆਲ ਨੇ, ਉਸ ਨੇ ਜਾਕੇ ਕਾਜ਼ੀ ਕੋਲ ਸ਼ਿਕਾਇਤ ਕਰ ਦਿੱਤੀ।

ਕਹਿਣ ਲੱਗਿਆ, "ਆਹ ਕੁੜੀ ਜਿਹੜੀ ਹੈ, ਅਸੀਂ ਇਹ ਫੜ ਲਈ ਹੈ। ਇਸ ਨੇ ਸਾਡੀ ਨਮਾਜ਼ ਕਜ਼ਾ (ਭੰਗ) ਕਰੀ ਹੈ ਇਸ ਨੂੰ ਫਤਵਾ ਦੇ ਕੇ ਸਜ਼ਾ ਦੇਵੋ।"

ਮੁਕੱਦਮਾ ਪੇਸ਼ ਹੋ ਗਿਆ, ਉਨ੍ਹਾਂ ਨੇ ਸਾਰਿਆਂ ਦੀਆਂ ਗਵਾਹੀਆਂ ਲਈਆਂ। ਜਦੋਂ ਲੈਲਾ ਦੀ ਵਾਰੀ ਆਈ, ਉਹ ਕਹਿਣ ਲੱਗੀ, "ਕਾਜ਼ੀ ਸਾਹਿਬ! ਇਹ ਨਮਾਜ਼ ਨਹੀਂ ਸੀ ਪੜ੍ਹਦੇ।" ਕਹਿੰਦਾ, "ਤੈਨੂੰ ਕਿਵੇਂ ਪਤਾ ਹੈ?"

ਕਹਿੰਦੀ, "ਮੈਨੂੰ ਇਨ੍ਹਾਂ ਦੀਆਂ ਗੱਲਾਂ ਤੋਂ ਹੁਣ ਪਤਾ ਲਗਦਾ ਹੈ, ਇਹ ਨਮਾਜ਼ ਵਗੈਰਾ ਕੋਈ ਨਹੀਂ ਸੀ ਪੜ੍ਹਦਾ। ਦੇਖੋ! ਤੁਸੀਂ ਇਨਸਾਫ ਕਰੋ, ਮੈਂ ਇਕ ਮਨੁੱਖ ਨੂੰ ਪਿਆਰ ਕਰਦੀ ਹਾਂ। ਮੈਨੂੰ ਪਤਾ ਹੈ ਚੰਗੀ ਤਰ੍ਹਾਂ ਦੇ ਨਾਲ ਕਿ ਇਸ ਨੇ ਬਾਰ-ਏ-ਗਾਹ ਖੁਦਾ ਵਿਚ ਮੇਰੀ ਕੋਈ ਮਦਦ ਨਹੀਂ ਕਰਨੀ। ਇਹ ਇਨਸਾਨੀ ਫਿਤਰਤ ਹੋਣ ਕਰਕੇ ਮੈਂ ਉਸ ਨੂੰ ਪਿਆਰ ਕਰਦੀ ਹਾਂ। ਮੈਂ ਨਹੀਂ ਰਹਿ ਸਕਦੀ ਉਸ ਤੋਂ ਬਗੈਰ। ਮੈਂ ਉਸ ਦੀ ਤਲਾਸ਼ ਵਿਚ ਜਾ ਰਹੀ ਸੀ। ਇਹ ਕਾਫਲਾ ਕਿਥੇ ਉਤਰਿਆ ਹੋਇਆ ਸੀ, ਕਿੰਨੇ ਕੁ ਬੰਦੇ ਸੀ, ਨਮਾਜ਼ ਪੜ੍ਹਦੇ ਸੀ ਜਾਂ ਰੋਟੀ ਖਾਂਦੇ ਸੀ, ਜਾਂ ਕੀ ਕਰਦੇ ਸੀ, ਮੈਂ ਤਾਂ ਦੇਖਿਆ ਹੀ ਨਹੀਂ ਇਨ੍ਹਾਂ ਨੂੰ। ਮੈਂ ਤਾਂ ਆਪਣੀ ਧੁਨ ਵਿਚ ਐਨੀ ਪੱਕੀ ਸੀ ਮੈਨੂੰ ਕੁਝ ਵੀ ਨਹੀਂ ਸੀ ਨਜ਼ਰ ਆਉਂਦਾ ਤੇ ਜੇ ਮੈਂ ਇਕ ਮਨੁੱਖ ਨੂੰ ਪਿਆਰ ਕਰਦੀ ਹਾਂ-ਖਾਕੀ ਮਨੁਖ ਨੂੰ, ਪੰਜਾਂ ਤੱਤਾਂ ਦੇ ਪੁਤਲੇ ਨੂੰ, ਇਹ ਤਾਂ ਖੁਦਾ ਨੂੰ ਪਿਆਰ ਕਰਦੇ ਨੇ; ਇਹ ਖੁਦਾ ਦੇ ਪਿਆਰ ਵਿਚ ਲੀਨ ਹੋਏ ਉਸ ਦੀ ਨਮਾਜ਼ ਪੜ੍ਹ ਰਹੇ ਸੀ ਜਾਂ ਮੈਨੂੰ ਦੇਖ ਰਹੇ ਸੀ? ਜੇ ਮੈਨੂੰ ਦੇਖ ਰਹੇ ਸੀ ਤਾਂ ਇਹ ਨਮਾਜ਼ ਕਿਵੇਂ ਪੜ੍ਹਦੇ ਸੀ? ਕਜ਼ਾ ਤਾਂ ਨਮਾਜ਼ ਇਨ੍ਹਾਂ ਨੇ ਮੇਰੇ ਆਉਣ ਤੋਂ ਪਹਿਲਾਂ ਹੀ ਆਪਣੇ ਆਪ ਕਰੀ ਹੋਈ ਸੀ। ਇਨ੍ਹਾਂ ਨੂੰ ਡੰਨ ਦੇਵੋ ਕਿਉਂਕਿ ਇਹ ਨਮਾਜ਼ ਨਹੀਂ ਸੀ ਪੜ੍ਹ ਰਹੇ।"

ਸੋ ਬੜੀ ਪਤੇ ਦੀ ਗੱਲ ਸੀ ਉਸ ਦੀ ਕਿਉਂਕਿ ਅਸੀਂ ਇਨ੍ਹਾਂ ਗੱਲਾਂ ਦੇ ਵਿਚ ਸਾਵਧਾਨ ਨਹੀਂ। ਸੋ ਸਾਡਾ ਜੋ ਸਬੰਧ ਹੈ ਗੁਰੂ ਮਹਾਰਾਜ ਨਾਲ, ਇਹ ਨਹੀਂ ਹੈ ਕਿ ਅੰਮ੍ਰਿਤ ਛਕ ਲਿਆ ਅਸੀਂ। ਇਹ ਨਹੀਂ ਕਿ ਸਹਿਧਾਰੀਆਂ ਨੂੰ ਨਹੀਂ ਮਿਲਣਾ। ਸਾਡੀ ਖਿੱਚਾ-ਖਿੱਚੀ ਬਹੁਤ ਹੈ ਕਿਤਾਬਾਂ ਬਹੁਤ ਬਣ ਗਈਆਂ ਇਸ ਤਰ੍ਹਾਂ ਦੀਆਂ। ਅੰਮ੍ਰਿਤ ਤਾਂ ਅਸੀਂ ਛਕ ਲਿਆ ਤੇ ਅੱਗੇ ਪੈਰ ਨਹੀਂ ਪੁਟਦੇ।

ਹੁਣ ਪੰਜ ਪਿਆਰਿਆਂ ਦੀ ਗੱਲ ਮੈਂ ਕਰਦਾ ਸੀ ਕਿ ਜਿਹੜੇ ਪੰਜ ਪਿਆਰੇ ਮਾਇਆ ਦੇ ਪਿਆਰੇ ਨੇ ਉਹ ਗੁਰੂ ਦੇ ਪਿਆਰੇ ਤਾਂ ਹੋਏ ਨਾ, ਗੁਰੂ ਦਾ ਪਿਆਰਾ ਉਹ ਹੁੰਦਾ ਹੈ -

***ਅੰਤਰਿ ਗੁਰੁ ਆਰਾਧਣਾ ਜਿਹਵਾ ਜਪਿ ਗੁਰ ਨਾਉ॥***
***ਨੇਤ੍ਰੀ ਸਤਿਗੁਰੁ ਪੇਖਣਾ ਸ੍ਰਵਣੀ ਸੁਨਣਾ ਗੁਰ ਨਾਉ॥***
***ਸਤਿਗੁਰ ਸੇਤੀ ਰਤਿਆ ਦਰਗਹ ਪਾਈਐ ਠਾਉ॥***
***ਪੰਨਾ - 517***

ਉਹ ਰੱਤੇ ਹੁੰਦੇ ਨੇ -

***ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਞਾਤਾ ਸਾਈ॥***
***ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ॥***
***ਪੰਨਾ - 1426***

ਜਿਹੜੇ ਹਰ ਵਕਤ ਵਾਹਿਗੁਰੂ ਦੇ ਪਿਆਰ ਵਿਚ ਲੀਨ ਰਹਿੰਦੇ ਨੇ, ਠੀਕ ਹੈ ਉਨ੍ਹਾਂ ਦਾ ਅੰਮ੍ਰਿਤ ਛਕਾਇਆ ਹੋਇਆ ਬਹੁਤ ਉੱਚਾ ਲੈ ਜਾਂਦਾ ਹੈ। ਇਥੇ ਲੁਧਿਆਣੇ ਖਾਲਸਾ ਸਕੂਲ ਹੁੰਦਾ ਸੀ, ਹੁਣ ਕਾਲਜ ਬਣ ਗਿਆ। ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ ਅੰਮ੍ਰਿਤ ਛਕਾ ਰਹੇ ਸੀ। ਉਹ ਬੜੇ ਸਾਵਧਾਨ ਰਹਿੰਦੇ ਸੀ ਕਿ ਪਿਆਰੇ ਕਿਹੜੇ ਲੈਣੇ ਨੇ। ਉਸ ਵੇਲੇ 4 ਤਾਂ ਆ ਗਏ, ਪੰਜਵਾਂ ਨਾ ਆਇਆ। ਅਨੁਭਵ ਸੀ ਉਨ੍ਹਾਂ ਦੇ ਅੰਦਰ, ਕਹਿਣ ਲੱਗੇ ਆ ਜਾਏਗਾ, ਅਰਦਾਸ ਕਰੋ। ਜਦੋਂ ਅਰਦਾਸ ਕਰੀ ਤਾਂ ਪਿਛੇ ਪੰਜਵੇਂ ਵੀ ਖੜ੍ਹੇ ਸੀ, ਬਾਪੂ ਜੀ, ਤੁਹਾਡੇ ਬੀਬੀ ਜੀ ਦੇ ਪਿਤਾ ਜੀ। ਕਹਿੰਦੇ, "ਆ ਗਏ?" ਕਹਿੰਦੇ, "ਹਾਂ! ਤੁਸੀਂ ਯਾਦ ਕਰਿਆ ਸੀ ਅਸੀਂ ਆ ਗਏ - ਬਿਨਾਂ ਚਿੱਠੀਆਂ ਤੋਂ, ਬਿਨਾਂ ਟੈਲੀਫੋਨ ਤੋਂ।" ਅੰਦਰ ਹੀ ਅੰਦਰ telepathy (ਦੂਜੇ ਦੇ ਦਿਲ ਦੇ ਭਾਵ ਬੁੱਝਣ ਦੀ ਸ਼ਕਤੀ) ਨਾਲ ਗੱਲ ਚਲਦੀ ਸੀ ਸਿੰਘਾਂ ਦੀ। ਯਾਦ ਕਰੋ, ਚਾਹੇ ਬੰਬਈ ਬੈਠਾ ਹੈ ਉਸ

ਨੇ ਚੱਲ ਪੈਣਾ ਹੈ। ਉਸ ਵੇਲੇ ਨਾਮ ਜਪਦੇ ਸੀ, ਬੰਦਗੀ ਕਰਦੇ ਸੀ ਐਵੇਂ ਫੋਕੇ ਸਿੰਘ ਨਹੀਂ ਸੀ ਉਸ ਵੇਲੇ। ਸਾਡੇ ਦੇਖਦੇ-ਦੇਖਦੇ ਰੌਲਾ ਪਿਆ ਹੈ ਜਦੋਂ ਦੀ ਰਾਜਨੀਤੀ ਆਈ ਹੈ, ਰਾਜਨੀਤਿਕ ਬਣ ਗਏ। ਨਾਮ ਤਾਂ ਗਿਆ ਆਇਆ ਕਿਧਰੇ, ਨਾ ਕਿਤੇ ਪਾਠ ਨਾ ਕਿਤੇ ਨਾਮ। ਜੀਵਨ ਹੀ ਹੋਰ ਤਰ੍ਹਾਂ ਦਾ ਹੋ ਗਿਆ। ਜਦ ਅੰਮ੍ਰਿਤ ਤਿਆਰ ਕਰਿਆ ਤਾਂ ਫੱਲ੍ਹੇਆਲ ਦਾ ਇਕ ਲੜਕਾ ਦਸਵੀਂ ਜਮਾਤ ਦਾ, ਬਾਪੂ ਜੀ ਅੰਮ੍ਰਿਤ ਛਕਾ ਰਹੇ ਨੇ, ਜਦੋਂ ਇਨ੍ਹਾਂ ਨੇ ਨੇਤਰਾਂ ਵਿਚ ਨੇਤਰ ਕਰਕੇ ਪੰਜਵਾਂ ਛਿੱਟਾ ਮਾਰਿਆ, ਉਸ ਬੱਚੇ ਦਾ ਉਥੇ ਹੀ ਬੋਲ ਰੁਕ ਗਿਆ, ਤਾੜੀ ਲੱਗ ਗਈ, ਅੱਖਾਂ ਉਵੇਂ ਜਿਵੇਂ ਚੜ੍ਹੀਆਂ ਹੀ ਰਹਿ ਗਈਆਂ।

ਭਾਈ ਸਾਹਿਬ ਕਹਿੰਦੇ, "ਹੁਣ ਕੀ ਹੋਏਗਾ? ਬੱਚਾ ਤਾਂ ਚੁੱਪ ਹੋ ਗਿਆ।"

ਬਾਪੂ ਜੀ ਕਹਿੰਦੇ, "ਕੋਈ ਗੱਲ ਨਹੀਂ, ਅਸੀਂ ਜਲਾਲ ਵਿਚ ਆ ਗਏ ਸੀ ਥੋੜ੍ਹੀ ਜਿਹੀ ਜ਼ਿਆਦਾ ਸ਼ਕਤੀ ਦੇ ਦਿੱਤੀ, ਇਹ ਬੱਚਾ ਸਹਿ ਨਹੀਂ ਸਕਿਆ।"

ਕਹਿੰਦੇ, "ਹੁਣ!"

ਕਹਿੰਦੇ, "ਹੁਣ 56 ਘੰਟੇ ਤੋਂ ਬਾਅਦ ਇਸ ਦੀ ਸੁਰਤੀ ਨੇ ਥੱਲੇ ਆਉਣਾ ਹੈ।"

ਭਾਈ ਸਾਹਿਬ ਲਿਖਦੇ ਨੇ ਕਿ ਅਸੀਂ ਬੱਚੇ ਨੂੰ ਚੁੱਕ ਕੇ ਇਕ ਪਾਸੇ ਬਿਠਾ ਦਿੱਤਾ। ਉਸ ਤੋਂ ਬਾਅਦ ਸਕੂਲ ਵਿਚ ਹੀ ਅਖੰਡ ਪਾਠ ਸ਼ੁਰੂ ਹੋ ਗਿਆ। ਪੂਰੇ 48 ਘੰਟੇ ਤੋਂ ਬਾਅਦ ਕੀਰਤਨ ਸ਼ੁਰੂ ਹੋ ਗਿਆ। ਜਦੋਂ 8 ਘੰਟੇ ਕੀਰਤਨ ਕਰਦਿਆਂ ਨੂੰ ਹੋ ਗਏ ਉਸ ਵੇਲੇ ਉਹ ਬੱਚਾ ਧਰਤੀ ਦੀ ਖਿੱਚ ਤੋਂ ਮੁਕਤ ਹੋ ਗਿਆ। ਧਰਤੀ ਤੋਂ ਉਡ ਕੇ ਸੰਗਤਾਂ ਤੋਂ ਉੱਚਾ ਹੋ ਗਿਆ, ਹੋਰ ਉੱਚਾ ਹੋ ਗਿਆ। ਕਹਿੰਦੇ ਉਥੇ ਇਸ ਤਰ੍ਹਾਂ ਤੈਰਨ ਲੱਗ ਗਿਆ ਜਿਵੇਂ ਮੱਛੀ ਪਾਣੀ ਵਿਚ ਤੈਰਦੀ ਹੈ। ਕਹਿੰਦੇ ਸਾਡੇ ਉਤੋਂ ਦੀ ਹੋ ਕੇ ਗੁਰੂ ਗ੍ਰੰਥ ਸਾਹਿਬ ਦੇ ਸਾਹਮਣੇ ਆ ਗਿਆ ਤੇ ਬਾਪੂ ਜੀ ਆਏ, ਕਹਿੰਦੇ, "ਭਾਈ ਸਾਹਿਬ! ਲਾਵਾਂ ਦਾ ਕੀਰਤਨ ਕਰੋ ਇਸ ਦੀ ਰੂਹ ਇਸ ਵੇਲੇ ਮਿਲਾਪ ਮੰਗਦੀ ਹੈ।"

ਕਿਉਂਕਿ ਉਹ ਗੁਰੂ ਦੇ ਪਿਆਰੇ ਸੀ, ਗੁਰੂ ਮਹਾਰਾਜ ਨੇ ਉਨ੍ਹਾਂ ਪਿਆਰਿਆਂ ਨੂੰ 'ਪਿਆਰੇ' ਕਿਹਾ ਸੀ -

***ਖਾਲਸਾ ਮੇਰੋ ਰੂਪ ਹੈ ਖਾਸ॥***
***ਖਾਲਸੇ ਮਹਿ ਹੌਂ ਕਰੌਂ ਨਿਵਾਸ॥ (ਸਰਬ ਲੋਹ ਗ੍ਰੰਥ 'ਚੋਂ)***

ਉਹ ਮੇਰਾ ਰੂਪ ਨੇ -

***ਦਾਸ ਅਨਿੰਨ ਮੇਰੋ ਨਿਜ ਰੂਪ॥ ਪੰਨਾ - 1252***

ਕਿੱਡੀ ਵੱਡੀ ਮਹਾਰਾਜ ਨੇ ਚਲਾਈ ਸੀ ਗੱਲ, ਅਸੀਂ ਇਸ ਨੂੰ ਕਿਥੇ ਲੈ ਗਏ, ਰਸਮ ਬਣਾ ਦਿੱਤਾ। ਨਾ ਸਾਡੇ ਵਿਚ ਕੋਈ ਜੀਵਨ ਧਾਰਾ ਹੈ।

ਸੰਤ ਕਲਿਆਣ ਦਾਸ ਜੀ ਦੇ ਕੋਲ ਇਕ ਪ੍ਰੇਮੀ ਆਏ, ਕਹਿੰਦੇ, "ਤੁਸੀਂ ਅੰਮ੍ਰਿਤ ਕਿਉਂ ਨਹੀਂ ਛੱਕਿਆ?"

ਕਹਿੰਦੇ ਬੜਾ ਡਾਂਟ ਕੇ ਮੈਨੂੰ ਕਿਹਾ।

ਕਹਿੰਦੇ ਮੈਂ ਕਿਹਾ, "ਭਾਈ ਅਸੀਂ ਤਾਂ ਸਹਿਜਧਾਰੀ ਉਦਾਸੀ ਸਾਧੂ ਹਾਂ। ਜੇ ਤੂੰ ਅੰਮ੍ਰਿਤ ਛਕਾ ਸਕਦਾ ਹੈਂ ਤਾਂ ਛਕ ਲੈਂਦੇ ਹਾਂ।"

ਕਹਿੰਦਾ, "ਹਾਂ ਛਕਾ ਦਊਂ।"

ਕਹਿੰਦੇ, "ਤੇਰੇ ਅੰਦਰ ਨਾਮ ਦੀ ਧੁਨ ਹਰ ਵਕਤ ਚੱਲ ਰਹੀ ਹੈ, ਸੁਆਸ-ਸੁਆਸ ਨਾਮ ਦਾ ਤੈਨੂੰ ਪਤਾ ਹੈ? ਤੈਨੂੰ ਪਤਾ ਹੈ ਸ਼ਕਤੀ ਕਿਵੇਂ ਅੰਦਰ ਜਾਂਦੀ ਹੁੰਦੀ ਹੈ, ਬ੍ਰਹਿਮੰਡੀ ਸ਼ਕਤੀ ਅੰਦਰ ਜਾ ਕੇ ਕੀ ਕਰਦੀ ਹੁੰਦੀ ਹੈ?"

ਕਹਿੰਦੇ, ਉਸ ਦਾ ਜਿਹੜਾ ਸਾਰਾ ਹੀ ਅਭਿਮਾਨ ਸੀ ਉਹ ਛਿੱਥਾ ਪੈ ਗਿਆ। ਉਹ ਕਹਿੰਦੇ, ਓਏ! ਤੂੰ ਤਾਂ ਬੁਝਿਆ ਹੋਇਆ ਦੀਵਾ ਹੈਂ, ਮੇਰੇ ਅੰਦਰ ਕਿਵੇਂ ਜੋਤ ਜਗਾ ਦਏਂਗਾ? ਜੇ ਜਗਦਾ ਹੋਏਂਗਾ ਤਾਂ ਜਗਾਏਂਗਾ? ਜਦੋਂ ਤੂੰ ਆਪ ਹੀ ਬੁਝਿਆ ਹੋਇਆ ਹੈਂ, ਤੇਰੇ ਦੀਵੇ ਵਿਚ ਨਾ ਤੇਲ ਹੈ, ਨਾ ਬੱਤੀ ਹੈ। ਤੂੰ ਆ ਕੇ ਫੜ੍ਹਾਂ ਮਾਰਦਾ ਹੈਂ। ਮੈਂ ਇਹੋ ਜਿਹਾ ਨਹੀਂ, ਮੈਂ ਅੰਮ੍ਰਿਤ ਛਕ ਲਵਾਂ। ਛਕਾਉਣ ਵਾਲਾ ਆ ਜਾਵੇ, ਛਕਲਵਾਂਗੇ। ਫੇਰ ਵੀ ਚਲੋ ਮੰਨ ਲਓ ਸਾਨੂੰ ਮਿਲਦਾ ਨਹੀਂ ਫੇਰ ਵੀ ਅਸੀਂ ਕਰੀਏ ਕੀ? ਅੰਮ੍ਰਿਤ ਅਸੀਂ ਛਕ ਲਿਆ ਪੰਜ ਪਿਆਰਿਆਂ ਤੋਂ, ਪੰਜ ਪਿਆਰਿਆਂ ਨੇ ਇਕ ਨਾਮ ਦੇ ਦਿੱਤਾ ਜਿਹੜਾ ਸੀਨੇ-ਬ-ਸੀਨੇ ਗੁਰੂ ਨਾਨਕ ਸਾਹਿਬ ਤੋਂ ਚਲਿਆ ਆ ਰਿਹਾ ਹੈ, ਮੰਤਰ ਦੇ ਦਿੱਤਾ ਕਿ ਭਾਈ! ਵਾਹਿਗੁਰੂ ਮੰਤਰ ਹੈ ਇਸ ਨੂੰ ਜਪ ਕੇ ਤੇਰੀ ਹਉਮੈ ਦਾ ਨਾਸ਼ ਹੋ ਜਾਏਗਾ -

***ਵਾਹਿਗੁਰੂ ਗੁਰਮੰਤ੍ਰ ਹੈ ਜਪਿ ਹਉਮੈ ਖੋਈ।***
***ਭਾਈ ਗੁਰਦਾਸ ਜੀ ਦੀ ਵਾਰ13/2***

ਇਸ ਵਾਹਿਗੁਰੂ ਮੰਤਰ ਨੇ ਤੈਨੂੰ ਨਾਮ ਤੱਕ ਪਹੁੰਚਾ ਦੇਣਾ ਹੈ, ਆਤਮ ਮੰਡਲ ਦੇ ਵਿਚ ਪਹੁੰਚਾ ਦੇਣਾ ਹੈ -

***ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ॥***
***ਦੇਹੀ ਮਹਿ ਇਸ ਕਾ ਬਿਸਰਾਮੁ॥ ਪੰਨਾ - 293***

ਉਹ ਅੰਮ੍ਰਿਤ ਦਾ ਤੀਰਥ ਤੇਰੇ ਅੰਦਰ ਪ੍ਰਗਟ ਕਰ ਦੇਣਾ ਹੈ, ਦੂਜਾ ਜਿਹੜਾ ਵਾਹਿਗੁਰੂ ਦੇ ਸਰੂਪ ਦਾ ਧਿਆਨ ਧਰਨਾ ਹੈ ਉਹ ਹੈ -

***ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ***
***ਅਕਾਲ ਮੂਰਤਿ ਅਜੂਨੀ ਸੈਭੰ ਗੁਰ ਪ੍ਰਸਾਦਿ॥***
***ਜਪੁ॥***
***ਆਦਿ ਸਚੁ ਜੁਗਾਦਿ ਸਚੁ॥***
***ਹੈ ਭੀ ਸਚੁ ਨਾਨਕ ਹੋਸੀ ਭੀ ਸਚੁ॥ ਪੰਨਾ - 1***

ਇਸ ਨੂੰ ਸਾਰੀ ਜ਼ਿੰਦਗੀ ਵਿਚ ਸਮਝ ਲਈਂ, ਪੂਰੀ ਜ਼ਿੰਦਗੀ ਵਿਚ ਆਖਰੀ ਸੁਆਸ ਤੇ ਵੀ ਸਮਝ ਜਾਏਂਗਾ ਤਾਂ ਵੀ ਤੇਰਾ ਭਲਾ ਹੋ ਜਾਏਗਾ। ਇਹ ਸਮਝ ਉਦੋਂ ਆਉਣਾ ਹੈ ਜਦੋਂ ਨਾਮ ਦੀ ਕੁੰਜੀ ਲਗਣੀ ਹੈ ਉਸ ਨੂੰ, ਉਂਝ ਨਹੀਂ ਸਮਝ ਵਿਚ ਆਉਣਾ, ਉਂਝ ਤੇਰੇ ਬੁੱਧੀ ਮੰਡਲ ਵਿਚ ਆਏਗਾ। ਤੇਰੇ ਅੰਦਰ ਆਤਮਕ-ਮੰਡਲ ਵਿਚ ਇਸਦਾ ਪ੍ਰਕਾਸ਼ ਨਹੀਂ ਪਏਗਾ। ਹੁਣ ਉਸ ਨੇ ਤਾਂ ਦੱਸ ਦਿੱਤਾ, ਚਾਹੇ ਉਹ ਜਾਣਦੇ ਨੇ, ਚਾਹੇ ਨਹੀਂ ਜਾਣਦੇ। ਜਗਿਆਸੂ ਆ ਗਿਆ, ਹੁਣ ਉਹ ਕੀ ਕਰਦਾ ਹੈ, ਨਾਮ ਦੀ ਕੁੰਜੀ ਲੈ ਕੇ ਘਰ ਰੱਖ ਦਿੰਦਾ ਹੈ ਫੇਰ ਸੰਤਾਂ ਕੋਲ ਆ ਜਾਂਦਾ ਹੈ ਕਿ ਮੈਨੂੰ ਨਾਮ ਦਿਓ। ਉਹ ਕਹਿੰਦੇ, ਤੂੰ ਅੰਮ੍ਰਿਤ ਛਕਿਆ ਹੈ, ਤੈਨੂੰ ਤਾਂ ਮੰਤਰ ਦਿੱਤਾ ਹੈ, ਤੂੰ ਕਮਾਈ ਕਰ, ਨਾਮ ਤੇਰੇ ਅੰਦਰੋਂ ਪ੍ਰਗਟ ਹੋਣਾ ਹੈ, ਹਾਂ ਉਸ ਦੀ ਜੁਗਤ ਦੱਸ ਦਿੰਦੇ ਹਾਂ ਤੈਨੂੰ। ਸੰਤ ਜੁਗਤੀ ਦਸਦੇ ਨੇ, ਉਸ ਜੁਗਤੀ ਦੇ ਨਾਲ ਆਦਮੀ ਤਰਦਾ ਹੈ। ਸੋ ਮਹਾਰਾਜ ਕਹਿੰਦੇ ਪਿਆਰਿਓ! ਇਹ ਜਿਹੜੀਆਂ ਚੀਜ਼ਾਂ ਨੇ –

***ਨਾਮੁ ਅਮੋਲਕੁ ਰਤਨੁ ਹੈ ਪੂਰੇ ਸਤਿਗੁਰ ਪਾਸਿ॥***

***ਪੰਨਾ – 40***

ਪਰ ਹੁਣ ਗੁਰੂ ਕੋਲ ਕੌਣ ਆਉਂਦਾ ਹੈ। ਮਹਾਰਾਜ ਕਹਿੰਦੇ ਜੇ ਮੱਥੇ ਵਿਚ ਕਲਮ ਵੁੜੀ ਹੋਵੇ, ਲਿਖਿਆ ਹੋਵੇ ਲੇਖ ਤਾਂ ਸੰਤਾਂ ਕੋਲ ਆਉਂਦਾ ਹੈ, ਨਹੀਂ ਤਾਂ ਆਉਂਦਾ ਨਹੀਂ ਹੁੰਦਾ। ਪੂਰਾ ਸੰਤ ਨਹੀਂ ਮਿਲਦਾ, ਬੇਅੰਤ ਪਖੰਡੀ ਘਟੀਆ ਹੇਠਲੇ ਦਰਜੇ ਦੇ ਮਿਲੀ ਜਾਣਗੇ ਲੇਕਿਨ ਪੂਰਾ ਨਹੀਂ ਮਿਲਦਾ।

ਸੰਤ ਕਲਿਆਣ ਦਾਸ ਜੀ ਨੂੰ ਇਹ ਲਗਨ ਲੱਗ ਗਈ ਕਿ ਮੈਂ ਪੂਰੇ ਨੂੰ ਲੱਭਣਾ ਹੈ ਪਰ ਮੈਂ ਉਸ ਦੀ ਪ੍ਰੀਖਿਆ ਵੀ ਲੈਣੀ ਹੈ। ਕਹਿੰਦੇ ਮੈਂ ਕਿਹਾ ਜਿਹੜਾ ਮੈਨੂੰ ਬੁਲਾ ਕੇ ਕਹਿ ਦੇਵੇ ਨਾ, ਮੈਂ ਉਸ ਦੇ ਨਾਲ ਗੱਲ ਕਰਾਂਗਾ। ਚਲੇ ਗਏ ਮਹਾਪੁਰਸ਼ਾਂ ਕੋਲ – ਬਾਬਾ ਜਵਾਲਾ ਸਿੰਘ ਜੀ ਕੋਲ। ਕਹਿੰਦੇ, "ਆ ਜਾ! ਆ ਗਿਆ ਤੂੰ।" ਮੇਰੀ ਨਿਸ਼ਾ ਹੋ ਗਈ, ਜਿਥੇ ਮੈਂ ਆਉਣਾ ਸੀ ਆ ਗਿਆ। ਉਹ ਆ ਕਿਉਂ ਗਿਆ ਕਿਉਂਕਿ ਇਨ੍ਹਾਂ ਦੇ ਮੱਥੇ ਤੇ ਲੇਖ ਲਿਖਿਆ ਹੋਇਆ ਸੀ। ਜੇ ਲੇਖ ਨਹੀਂ ਲਿਖਿਆ ਹੋਇਆ ਤਾਂ ਸੰਤਾਂ ਦੇ ਦਰਸ਼ਨ ਤਾਂ ਕਰ ਲਏਗਾ, ਉਨ੍ਹਾਂ ਦੇ ਬਚਨ ਸੁਣ ਲਏਗਾ ਲੇਕਿਨ ਉਨ੍ਹਾਂ ਨਾਲ ਸੰਪਰਕ ਨਹੀਂ ਹੁੰਦਾ। ਉਹ ਭਾਗ ਨਹੀਂ ਹੁੰਦਾ, ਇਸ ਕਰਕੇ ਸੰਤਾਂ ਨਾਲ ਮੇਲ ਨਹੀਂ ਹੁੰਦਾ।

***ਬਿਨੁ ਭਾਗਾ ਸਤਿਗੁਰੁ ਨਾ ਮਿਲੈ***
***ਘਰਿ ਬੈਠਿਆ ਨਿਕਟਿ ਨਿਤ ਪਾਸਿ॥ ਪੰਨਾ – 40***

ਕੋਲ ਹੀ ਰਹਿੰਦਾ ਹੁੰਦਾ ਹੈ। ਇਕ ਘਰ ਛੱਡ ਕੇ ਦੂਸਰੇ ਵਿਚ ਹੁੰਦਾ ਹੈ ਉਹ। ਉਨ੍ਹਾਂ ਦੇ ਭਾਗ ਨਹੀਂ ਬਣਦੇ ਉਨ੍ਹਾਂ ਨੂੰ ਨਹੀਂ ਪਤਾ ਲਗਦਾ। ਕਿਸੇ ਨੂੰ ਵਿਰਲੇ ਨੂੰ ਹੀ ਪਤਾ ਲਗਦਾ ਹੈ। ਨਾਮਦੇਵ ਜੀ ਦੀ ਛੱਪਰੀ ਨੂੰ ਅੱਗ ਲਾਉਣ ਵਾਲੇ ਕੋਲ ਹੀ ਬੈਠੇ ਸੀ, ਰਵਿਦਾਸ ਜੀ ਨੂੰ ਤੰਗ ਕਰਨ ਵਾਲੇ ਕੋਲ ਹੀ ਬੈਠੇ ਸਨ, ਕਬੀਰ ਸਾਹਿਬ ਨੂੰ ਬੁਰੀ ਤਰ੍ਹਾਂ ਬੇਇਜ਼ਤ ਕਰਨ ਵਾਲੇ, ਜੱਗ ਕਰਤਾ ਜਿਨ੍ਹਾਂ ਆਪੇ ਹੀ ਚਿੱਠੀਆਂ ਭੇਜ ਦਿੱਤੀਆਂ, ਕੋਲ ਹੀ ਬੈਠੇ ਸੀ, ਨਾਲ ਹੀ ਰਹਿੰਦੇ ਸੀ। ਮਹਾਰਾਜ ਕਹਿੰਦੇ, ਕੋਲ ਬੈਠਿਆਂ ਨੂੰ ਵੀ ਨਹੀਂ ਪਤਾ ਲਗਦਾ ਕਿਉਂਕਿ ਅੰਨ੍ਹੇ ਹੁੰਦੇ ਨੇ –

***ਅੰਤਰਿ ਅਗਿਆਨ ਦੁਖੁ ਭਰਮੁ ਹੈ ਵਿਚਿ ਪੜਦਾ...॥***

***ਪੰਨਾ – 40***

ਕਹਿੰਦੇ ਉਸ ਦੇ ਵਿਚ ਪੜਦਾ ਪਿਆ ਹੋਇਆ ਹੈ।

............. ***ਦੂਰਿ ਪਇਆਸਿ॥ ਪੰਨਾ – 40***

ਦੂਈ ਦਾ ਪੜਦਾ ਪੈ ਗਿਆ ਉਸ ਦੇ ਅੰਦਰ –

***ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ*** ..............॥

***ਪੰਨਾ – 40***

ਜਿੰਨਾ ਚਿਰ ਗੁਰੂ ਨਾਲ ਭੇਟ ਨਾ ਕਰੇ, ਦਰਸ਼ਨ ਤਾਂ ਅਸੀਂ ਕਰਦੇ ਹਾਂ, ਭੇਟ ਤਾਂ ਚੀਜ਼ ਹੋਰ ਹੁੰਦੀ ਹੈ। ਇਕ ਅੱਖਰ ਲਿਖਿਆ ਹੈ ਮਹਾਰਾਜ ਨੇ। ਭੇਟ ਦਾ ਵੀ ਇਕ ਸੰਕਲਪ ਹੈ, ਅਸੀਂ ਭੇਟਾ ਦਿੰਦੇ ਹਾਂ ਗੁਰੂ ਗ੍ਰੰਥ ਸਾਹਿਬ ਨੂੰ ਲਿਆ ਕੇ ਜਿੰਨੇ ਕੁ ਪੈਸੇ ਸਾਡੇ ਕੋਲ ਹਨ ਜਾਂ ਜਿੰਨੇ ਘਰੋਂ ਧਾਰ ਕੇ ਆਏ ਹਾਂ ਕਿ ਐਨਾ ਮੱਥਾ ਟੇਕਣਾ ਹੈ ਉਹ ਭੇਟਾ ਕਰ ਦਿੱਤੀ। ਹੁਣ ਗੁਰੂ ਕਹਿੰਦਾ ਹੈ ਕਿ ਮੈਨੂੰ ਪੈਸੇ ਦੀ ਵੀ ਲੋੜ ਨਹੀਂ, ਤੇਰਾ ਕੁਝ ਨਹੀਂ ਚਾਹੀਦਾ, ਮੈਨੂੰ ਤੂੰ ਚਾਹੀਦਾ ਹੈਂ ਤੂੰ। ਉਸ 'ਤੂੰ' ਦੇ ਵਿਚ ਸਭ ਕੁਝ ਆ ਗਿਆ – ਧਨ ਵੀ ਆ ਗਿਆ, ਮਨ ਵੀ ਆ ਗਿਆ, ਤਨ ਵੀ ਆ ਗਿਆ। ਜੇ ਤਾਂ 'ਮੈਂ' ਨੂੰ ਮੱਥਾ ਟੇਕ ਦੇਵੇ, 'ਮੈਂ' ਆਪਣੀ ਕੱਢ ਕੇ ਗੁਰੂ ਨੂੰ ਦੇ ਦੇਵੇ ਤਾਂ –

***ਤਨ ਮਨ ਧਨ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ..॥***

***ਪੰਨਾ – 918***

ਫੇਰ ਹੁਕਮ ਮੰਨਣਾ ਪੈਂਦਾ ਹੈ, ਫੇਰ ਕਹਿੰਦੇ –

................ ***ਪਾਈਐ॥ ਪੰਨਾ – 918***

ਜਿੰਨਾ ਚਿਰ ਅਸੀਂ ਗੁਰੂ ਦੇ ਨਾਲ ਭੇਟ ਨਹੀਂ ਕਰਦੇ, ਆਪਣੇ ਆਪ ਨੂੰ ਸਮਰਪਣ ਨਹੀਂ ਕਰਦੇ, ਪੂਰੇ ਤੌਰ ਤੇ ਅਰਪਨ ਨਹੀਂ ਕਰਦੇ ਅਸੀਂ ਵੱਖਰੇ ਰਹਿੰਦੇ ਹਾਂ, ਆਪਣਾ ਆਪ ਵੱਖਰਾ ਚੁੱਕੀ ਫਿਰਦੇ ਹਾਂ। ਮਿਲਦਾ ਨਹੀਂ, ਜੋਰ ਲਾ ਲਵੇ ਜਿਸ ਦਾ ਜੀਅ ਕਰਦਾ ਹੈ। ਇਹ ਗੁਰੂ ਨੂੰ ਦੇਣਾ ਪੈਂਦਾ ਹੈ।

ਰਾਜਾ ਜਨਕ ਕਹਿੰਦਾ, ਮੈਂ ਗੁਰੂ ਉਸ ਨੂੰ ਬਣਾਉਣਾ ਹੈ, ਜਿਹੜਾ ਘੋੜੇ ਦੀ ਰਕਾਬ ਵਿਚ ਪੈਰ ਰੱਖ ਕੇ ਦੂਜੇ ਪਾਸੇ ਜਾਂਦੇ-ਜਾਂਦੇ ਮੈਨੂੰ ਗਿਆਨ ਕਰਾ ਦਏ। ਸਾਰੇ ਭਾਰਤਵਰਸ਼ ਦੇ ਰਿਸ਼ੀ ਮੁਨੀ ਆਏ ਹੋਏ ਸੀ, ਸਭ ਨੇ ਨੀਵੀਆਂ ਪਾ ਲਈਆਂ ਕਿ ਗਿਆਨ! ਗਿਆਨ ਤਾਂ ਪਹਿਲਾਂ ਕਰਮ ਹੁੰਦਾ

ਹੈ ਫੇਰ ਉਪਾਸ਼ਨਾ ਹੁੰਦੀ ਹੈ ਫੇਰ ਉਸ ਤੋਂ ਬਾਅਦ ਗਿਆਨ ਹੁੰਦਾ ਹੈ ਫੇਰ ਉਸ ਦੀ ਸਾਧਨਾ ਕਰਾਈਦੀ ਹੈ ਫੇਰ ਕਿਤੇ ਜਾ ਕੇ ਗਿਆਨ ਆਉਂਦਾ ਹੈ। ਇਹ ਕਹਿੰਦਾ ਹੈ ਘੋੜੇ ਤੇ ਚੜ੍ਹਦੇ-ਚੜ੍ਹਦੇ ਕਰ ਦੇਵੇ, ਕੋਈ ਨਾ ਆਇਆ। 8-9 ਸਾਲ ਦਾ ਇਕ ਬੱਚਾ, ਅੱਠ ਵਲ ਪੈਂਦੇ ਸੀ ਉਸ ਦੇ ਸਰੀਰ ਵਿਚ, ਉਹ ਆ ਗਿਆ।

ਉਹ ਕਹਿੰਦੇ, "ਬਾਲ ਰਿਸ਼ੀ! ਸ਼ਰਤ ਸੁਣ ਲਈ?"

ਕਹਿੰਦਾ, "ਹਾਂ ਸੁਣ ਲਈ।"

ਸਾਰਿਆਂ ਨੂੰ ਰਾਜੇ ਜਨਕ ਨੇ ਕਿਹਾ ਕਿ ਭਾਰਤ ਵਰਸ਼ ਵਿਚ ਕੋਈ ਵੀ ਐਸਾ ਸਮਰੱਥ ਪੁਰਸ਼ ਨਹੀਂ ਹੈ ਜਿਹੜਾ ਇਹ ਕੰਮ ਕਰ ਦੇਵੇ। ਸਾਰਿਆਂ ਨੇ ਨੀਵੀਆਂ ਪਾ ਲਈਆਂ। ਉਸ ਨੇ ਕਿਹਾ ਇਹ ਵਚਿਤਰ ਬਾਲਕ ਹੈ ਕੋਈ। "ਬਹਿ ਜਾ ਚੌਂਕੀ ਤੇ: ਬੈਠ ਸਕਦੇ ਹੋਂ ਤੁਸੀਂ? ਪਰ ਸ਼ਰਤ ਇਹ ਹੈ ਕਿ ਜੇ ਮੈਨੂੰ ਗਿਆਨ ਨਾ ਹੋਇਆ ਫੇਰ ਇਹ ਬੇਅਦਬੀ ਹੋਏਗੀ, ਡੰਨ ਮਿਲੇਗਾ ਆਪਨੂੰ।"

ਉਹ ਕਹਿੰਦਾ, "ਠੀਕ ਹੈ।"

ਘੋੜਾ ਮੰਗਾ ਲਿਆ, ਪੈਰ ਰੱਖਣ ਲੱਗਿਆ ਰਕਾਬ ਵਿਚ।

ਉਹ ਕਹਿੰਦੇ, "ਠਹਿਰ! ਤੈਨੂੰ ਹੋਣਾ ਹੈ ਗਿਆਨ, ਗਿਆਨ ਤੋਂ ਬਾਅਦ ਇਹ ਸੰਸਾਰ ਸੰਸਾਰ ਨਹੀਂ ਰਹਿਣਾ, ਤੂੰ ਰਾਜਾ ਜਨਕ ਨਹੀਂ ਰਹਿਣਾ ਤੇ ਫੇਰ ਕੀ ਪਤਾ ਤੂੰ ਕਿਧਰ ਨੂੰ ਜਾਵੇਂ। ਗੁਰ ਦਕਸ਼ਣਾ ਦਿੱਤੇ ਤੋਂ ਬਗੈਰ ਜਿਹੜੀ ਦੀਕਸ਼ਾ ਹੈ, ਉਹ ਸਹੀ ਨਹੀਂ ਹੋਇਆ ਕਰਦੀ। ਮੈਨੂੰ ਪਹਿਲਾਂ ਗੁਰ ਦਕਸ਼ਣਾ ਦੇਹ।"

ਉਸ ਨੇ ਕਿਹਾ ਕਿ ਪੈਸੇ ਵਗੈਰਾ ਮੰਗਦਾ ਹੋਏਗਾ, ਦੇ ਦੇਵਾਂਗੇ। ਕਹਿੰਦਾ, "ਹੁਕਮ ਕਰੋ।"

ਕਹਿੰਦੇ, "ਹੁਕਮ ਇਹ ਹੈ ਕਿ ਤੇਰੇ ਕੋਲ ਦੋ ਚੀਜ਼ਾਂ ਨੇ - ਇਕ ਆਤਮ ਹੈ ਤੇ ਇਕ ਅਨਾਤਮ ਹੈ। ਉਹ ਜਿਹੜੀਆਂ ਤੇਰੇ ਕੋਲ ਅਨਾਤਮ ਚੀਜ਼ਾਂ ਹਨ ਉਹ ਸਾਰੀਆਂ ਮੈਨੂੰ ਦੇ ਦੇ।"

ਹੁਣ ਇਸ ਨੂੰ ਧਿਆਨ ਨਾਲ ਸਮਝਿਓ।

ਉਸਨੇ ਚੂਲ੍ਹੀ ਛੱਡ ਦਿੱਤੀ।

ਕਹਿੰਦੇ, "ਕਾਹਦੀ ਛੱਡੀ ਹੈ?"

ਕਹਿੰਦਾ, "ਮੈਂ ਆਪਣੀ ਜਾਇਦਾਦ ਦੇ ਦਿੱਤੀ ਸਾਰੀ।"

ਕਹਿੰਦੇ, "ਹੁਣ ਤੇਰੇ ਕੋਲ ਕੀ ਹੈ ਬਾਕੀ?"

ਪਤਾ ਨਹੀਂ ਲਗਦਾ। ਕਹਿੰਦੇ, "ਆਹ ਸਰੀਰ ਨਹੀਂ ਛਡਿਆ ਅਜੇ ਤੂੰ, ਸਰੀਰ ਤੇਰੇ ਕੋਲ ਹੈ।"

ਕਹਿਣ ਲੱਗਿਆ, "ਮੈਂ ਸਰੀਰ ਵੀ ਦਿੰਦਾ ਹਾਂ।"

ਕਹਿੰਦੇ, "ਹੁਣ ਤੇਰੇ ਕੋਲ ਸੂਖਸ਼ਮ ਸਰੀਰ ਹੈ, ਇਸ ਦੇ ਵਿਚ ਮਨ ਹੈ, ਬੁਧੀ ਹੈ, ਚਿਤ ਹੈ, ਤਿੰਨ ਚੀਜ਼ਾਂ ਨੇ ਇਸ ਦੇ ਵਿਚ। ਇਹ ਮੈਨੂੰ ਤਿੰਨੇ ਦੇ ਦੇ ਹੁਣ।"

ਉਹ ਵੀ ਤਿੰਨੇ ਅਰਪ ਦਿੱਤੀਆਂ। ਹੁਣ ਜਦੋਂ ਮਨ ਚਲਿਆ ਗਿਆ, ਬੁਧੀ ਚਲੀ ਗਈ ਤਾਂ ਫੁਰਨਾ ਕਿਸ ਨੇ ਕਰਨਾ ਹੈ; ਉਹ ਚਿਤ ਚਲਿਆ ਗਿਆ ਤਾਂ ਚਿਤਵਨੀ ਕਿਸ ਨੇ ਕਰਨੀ ਹੈ।

ਗੁਰੂ ਨਾਨਕ ਪਾਤਸ਼ਾਹ ਬੈਠੇ ਨੇ, ਇੰਦਰਸੈਨ ਰਾਜਾ ਹੈ। ਉਹ ਕਹਿੰਦਾ, "ਮੈਨੂੰ ਗਿਆਨ ਕਰਾ ਦਿਓ।"

ਮਹਾਰਾਜ ਕਹਿੰਦੇ, "ਅਨਾਤਮ ਚੀਜ਼ਾਂ ਮੈਨੂੰ ਦੇ ਦੇ।" ਮਹਾਰਾਜ ਇਕੱਲੀ-ਇਕੱਲੀ ਮੰਗੀ ਗਏ ਕਿ ਤੂੰ ਹੁਣ ਮਨ ਤਾਂ ਦਿੱਤਾ ਨਹੀਂ, ਮਨ ਦੇਹ। ਇਹ ਫੁਰਨੇ ਨਹੀਂ ਕਰ ਰਿਹਾ?"

ਕਹਿੰਦਾ, "ਹਾਂ ਜੀ।" ਮਨ ਦੇ ਦਿੱਤਾ।

ਕਹਿੰਦੇ, "ਹੁਣ ਬੁਧੀ ਤੇਰੀ ਨਿਰਣਾ ਕਰ ਰਹੀ ਹੈ।"

ਕਹਿੰਦਾ, "ਹਾਂ ਜੀ।"

ਕਹਿੰਦੇ, "ਇਹ ਵੀ ਦੇ ਦੇ। ਹੁਣ ਤੇਰਾ ਚਿਤ ਚਿਤਵਨੀ ਕਰ ਰਿਹਾ ਹੈ ਇਹ ਵੀ ਦੇ ਦੇ। ਹੁਣ ਦੱਸ ਬਾਕੀ ਤੇਰੇ ਕੋਲ ਕੀ ਰਹਿ ਗਿਆ।"

ਸਿਆਣਾ ਸੀ, ਸਾਧਨਾ ਕਰਦਾ ਸੀ। ਕਹਿਣ ਲੱਗਿਆ, "ਮੇਰੇ ਕੋਲ ਆਹ ਸੱਤ੍ਹਾ ਰਹਿ ਗਈ ਕਿ ਮੈਂ ਹਾਂ ਕੁਝ।"

ਕਹਿੰਦੇ, "ਇਹ ਵੀ ਸਾਨੂੰ ਦੇ ਦੇ, ਹੁਣ ਦੱਸ ਤੇਰੇ ਕੋਲ ਕੀ ਰਹਿ ਗਿਆ?"

ਦੱਸਣ ਵਾਲਾ ਜਿਹੜਾ ਸੀ, ਉਹ ਵੀ ਗੁਰੂ ਦੇ ਚਰਨਾਂ ਵਿਚ ਆ ਗਿਆ -

***ਮੈ ਨਾਹੀ ਪ੍ਰਭ ਸਭੁ ਕਿਛੁ ਤੇਰਾ॥*** ***ਪੰਨਾ - 827***

ਜਦੋਂ ਸਾਰਾ ਅਰਪ ਦਿੱਤਾ ਉਸ ਨੇ, ਹੁਣ ਘੋੜੇ ਤੇ ਕੌਣ ਚੜ੍ਹੇ, ਫੁਰਨਾ ਤਾਂ ਲੈ ਲਿਆ ਅਸ਼ਟਾਵਕਰ ਨੇ, ਬੁਧੀ ਵੀ ਉਸ ਨੇ ਲੈ ਲਈ। ਇੰਨੇ ਨੂੰ ਇਕ ਬ੍ਰਾਹਮਣ ਆ ਗਿਆ ਤੇ ਕਹਿਣ ਲਗਿਆ, "ਮੇਰੇ ਪੁੱਤਰ ਦੀ ਬਰਾਤ ਲੁਟ ਲਈ, ਛੇਤੀ ਫੌਜ ਭੇਜੋ, ਛੇਤੀ ਭੇਜੋ।" ਤਰਲੇ ਮਾਰੀ ਗਿਆ 15 ਮਿੰਟ, ਉਹ ਬੋਲਿਆ ਹੀ ਨਾ, ਟੱਸ ਤੋਂ ਮੱਸ ਨਾ ਹੋਇਆ। ਕਹਿੰਦਾ ਕਿਹੋ ਜਿਹਾ ਰਾਜਾ ਹੈ ਇਹ। ਗਾਲ੍ਹਾਂ ਕੱਢੀਆਂ ਉਸ ਨੂੰ ਬਹੁਤ ਖਿਝਵੀਆਂ, ਉਹ ਫੇਰ ਵੀ ਨਾ ਹਿਲਿਆ। ਉਸ ਨੇ ਜਾਣ ਲਿਆ ਕਿ ਦੇਖ ਲਓ ਹੁਣ ਇਹ

ਬਿਲਕੁਲ ਡੂੰਘੀ ਚੁਪ ਵਿਚ ਪਹੁੰਚ ਗਿਆ। ਜਦੋਂ ਅਸੀਂ ਸਭ ਕੁਝ ਤੋਂ, ਦ੍ਰਿਸ਼ਟਮਾਨ ਤੋਂ, ਜਿੰਨਾ ਕੁਝ ਅਸੀਂ ਜਾਣਦੇ ਹਾਂ, ਸਾਧ ਸੰਗਤ ਜੀ! ਉਹ ਸਾਰਾ ਜਦੋਂ ਗੁਰੂ ਨੂੰ ਦੇ ਦਿੰਦੇ ਹਾਂ, ਇਸ ਨੂੰ ਭੇਟਾ ਕਹਿੰਦੇ ਨੇ ਭੇਟਾ। ਮਹਾਰਾਜ ਕਹਿੰਦੇ –

***ਬਿਨੁ ਸਤਿਗੁਰ ਭੇਟੇ ਕੰਚਨੁ ਨਾ ਥੀਐ ..........॥***

***ਪੰਨਾ – 40***

ਨਹੀਂ ਹੁੰਦਾ ਕੰਚਨ ਕਿਉਂਕਿ ਮੈਲ ਲੱਗੀ ਪਈ ਹੈ। ਲੋਹੇ ਨੂੰ ਜੰਗਾਲ ਲੱਗਿਆ ਹੋਵੇ, ਪਾਰਸ ਕੰਮ ਨਹੀਂ ਕਰਦਾ। ਰਗੜਨਾ ਪੈਂਦਾ ਹੈ ਤਾਂ ਜਾ ਕੇ ਸੋਨਾ ਹੁੰਦਾ ਹੈ। ਸੋ ਸਤਿਗੁਰੂ ਨੂੰ ਭੇਟਾ ਕਰਨਾ ਪੈਂਦਾ ਹੈ ਫੇਰ ਹੁੰਦਾ ਕੀ ਹੈ? ਕਹਿੰਦੇ ਫੇਰ–

***............. ਮਨਮੁਖੁ ਲੋਹੁ ਬੂਡਾ ਬੇੜੀ ਪਾਸਿ॥***

***ਪੰਨਾ – 40***

ਮਨਮੁਖ ਡੁੱਬ ਜਾਂਦਾ ਹੈ ਬੇੜੀ ਕੋਲ ਹੁੰਦੇ-ਹੁੰਦੇ, ਗੁਰੂ ਨੂੰ ਦੇ ਨਾ ਸਕਿਆ। ਹੁਣ ਇਹ ਗੱਲ ਜਿਹੜੀ ਹੈ ਇਹ ਸਾਡੇ ਵਿਚ ਤਾਂ ਆਉਂਦੀ ਨਹੀਂ, ਅਸੀਂ ਤਾਂ ਬੱਸ ਰੌਲਾ ਪਾਈ ਜਾਂਦੇ ਹਾਂ ਕਿ ਜੀ ਅੰਮ੍ਰਿਤ ਛਕੋ – ਅੰਮ੍ਰਿਤ ਛਕੋ। ਇਹ ਅੰਮ੍ਰਿਤ ਜਿਹੜਾ ਸੀ ਇਹ ਬਹੁਤ ਕੀਮਤੀ ਚੀਜ਼ ਸੀ।

***ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ***
***ਸੁ ਅੰਮ੍ਰਿਤੁ ਗੁਰ ਤੇ ਪਾਇਆ॥ ਪੰਨਾ – 918***

ਇਕ 'ਪਾਹੁਲ' ਸੀ। ਪਾਹੁਲ ਛਕਾ ਕੇ ਅੰਮ੍ਰਿਤ ਦੇ ਮੰਡਲ ਵਿਚ ਗੁਰੂ ਨੇ ਪਹੁੰਚਾਉਣਾ ਸੀ। ਮਹਾਰਾਜ ਕਹਿੰਦੇ ਜਿਸ ਨੇ ਇਹ ਗੱਲ ਨਹੀਂ ਕਰੀ ਗੁਰੂ ਦੇ ਨਾਲ, ਇਸ ਦੇ ਵਿਚ ਅਸੀਂ ਸਾਰੇ ਹੀ ਆ ਗਏ ਜਿੰਨੇ ਆਪਾਂ ਬੈਠੇ ਹਾਂ। ਕਹਿੰਦੇ –

***ਜਿਨਾ ਸਤਿਗੁਰੁ ਪੁਰਖੁ ਨ ਭੇਟਿਓ ਸੇ ਭਾਗਹੀਣ ਵਸਿ ਕਾਲ॥***

***ਪੰਨਾ – 40***

ਉਹ ਜੰਮਦੇ ਮਰਦੇ ਰਹਿਣਗੇ ਸਾਰੇ –

***ਓਇ ਫਿਰਿ ਫਿਰਿ ਜੋਨਿ ਭਵਾਈਅਹਿ***
***ਵਿਚਿ ਵਿਸਟਾ ਕਰਿ ਵਿਕਰਾਲ॥***
***ਓਨਾ ਪਾਸਿ ਦੁਆਸਿ ਨ ਭਿਟੀਐ***
***ਜਿਨ ਅੰਤਰਿ ਕ੍ਰੋਧੁ ਚੰਡਾਲ॥ ਪੰਨਾ – 40***

ਸੋ ਇਸ ਤਰ੍ਹਾਂ ਦੇ ਨਾਲ ਰੱਬ ਕੋਲ ਹੀ ਰਹਿੰਦਾ ਹੈ –

***ਧਨ ਪਿਰ ਕਾ ਇਕ ਹੀ ਸੰਗਿ ਵਾਸਾ ..........॥***

***ਪੰਨਾ – 1263***

ਮੈਂ ਉਥੇ ਬੈਠਾ ਸੁਣਦਾ ਸੀ ਮਹਾਂਪੁਰਸ਼ ਦੱਸ ਰਹੇ ਸੀ।

***............... ਵਿਚਿ ਹਉਮੈ ਭੀਤਿ ਕਰਾਰੀ॥***
***ਗੁਰਿ ਪੂਰੈ ਹਉਮੈ ਭੀਤਿ ਤੋਰੀ ਜਨ ਨਾਨਕ ਮਿਲੇ ਬਨਵਾਰੀ॥***

***ਪੰਨਾ – 1263***

ਸੋ ਇਸ ਤਰ੍ਹਾਂ ਦੇ ਨਾਲ ਇਹ ਰੂਹਾਨੀ ਰਸਤੇ ਦੀਆਂ ਸ਼ਰਤਾਂ ਨੇ, ਜਿਸ ਨੇ ਚੱਲਣਾ ਹੈ। ਮਾੜ੍ਹਾ ਜਿਹਾ ਨਾਮ ਜਪ ਕੇ ਕਹਿੰਦੇ ਜੀ! ਮੇਰੀ ਅੱਗੇ ਨਹੀਂ ਬਿਰਤੀ ਚੜ੍ਹੀ। ਬਿਰਤੀ ਤੇਰੀ ਕੀ ਚੜ੍ਹੇ, ਤੂੰ ਤਾਂ ਅਜੇ ਦੁਨੀਆਂ ਵਿਚੋਂ ਹੀ ਨਹੀਂ ਨਿਕਲ ਰਿਹਾ। ਮੁੜ-ਮੁੜ ਕੇ ਥੱਲੇ ਗਿਰ ਰਿਹਾ ਹੈਂ। ਉਤੇ ਨੂੰ ਤਾਂ ਤੂੰ ਚੜ੍ਹਾਈ ਕਰ ਨਹੀਂ ਰਿਹਾ। ਵਾਸ਼ਨਾਵਾਂ ਤੇਰੇ ਅੰਦਰ ਉਵੇਂ ਜਿਵੇਂ ਕਾਇਮ ਨੇ, ਬਿਰਤੀ ਕਿਵੇਂ ਚਲੀ ਜਾਵੇ? ਕਿਵੇਂ ਅਨਹਦ ਸ਼ਬਦ ਸੁਣ ਜਾਣ? ਕਿਵੇਂ ਜੋਤੀ ਦੇ ਅੰਦਰ ਦਰਸ਼ਨ ਹੋ ਜਾਣ ਤੈਨੂੰ? ਕਿਵੇਂ ਗਿਆਨ ਦਾ ਝਲਕਾਰਾ ਵੱਜ ਜਾਵੇ? ਨਹੀਂ ਵਜਦਾ ਕਿਉਂਕਿ ਅਜੇ ਦੁਨੀਆਂ ਵਿਚੋਂ ਨਿਕਲਦਾ ਨਹੀਂ, ਰਸਨਾ ਦੇ ਨਾਲ ਕਰਦਾ ਹੈ –

***ਰਾਮ ਰਾਮ ਸਭੁ ਕੋ ਕਹੈ ਕਹਿਐ ਰਾਮੁ ਨ ਹੋਇ॥***

***ਪੰਨਾ – 491***

ਉਸ ਨਾਮ ਵਾਸਤੇ ਤਾਂ ਸਾਧ ਸੰਗਤ ਜੀ! ਰਹਿਤਾਂ ਹੋਰ ਨੇ। ਉਹ ਸਤਿਸੰਗ ਤੇ ਸਾਧੂਆਂ ਕੋਲੋਂ ਮਿਲਦੀਆਂ ਨੇ। ਇਹ ਪੰਜ ਪਿਆਰਿਆਂ ਨੇ ਤਾਂ ਤੁਹਾਨੂੰ ਮੰਤਰ ਦੇ ਦਿੱਤਾ, ਤੁਹਾਨੂੰ ਦਾਖਲ ਕਰ ਲਿਆ ਸਿੱਖੀ ਵਿਚ ਲੇਕਿਨ ਸੰਤਾਂ ਕੋਲ ਰਹਿਤਾਂ ਨੇ। ਜਦੋਂ ਤੱਕ ਉਹ ਧਾਰਦੇ ਨਹੀਂ, ਨਾਮ ਵਿਚ ਤਰੱਕੀ ਨਹੀਂ ਹੋਏਗੀ। ਉਹ ਰਹਿਤਾਂ ਧਾਰਨੀਆਂ ਹੀ ਪੈਂਦੀਆਂ ਨੇ, ਤਾਂ ਨਾਮ ਵਿਚ ਤਰੱਕੀ ਹੁੰਦੀ ਹੈ। ਹਠ ਕਰਕੇ ਨਹੀਂ ਕਿਸੇ ਨੂੰ ਮਿਲਦਾ। ਜੇ ਕੋਈ ਕਹੇ ਮੈਂ ਹਠ ਕਰ ਲਿਆ, ਤੜਕੇ ਜਾਗਦਾ ਹਾਂ, ਨਹਾਉਂਦਾ ਹਾਂ, ਪਾਲੇ ਵਿਚ ਰਹਿੰਦਾ ਹਾਂ, ਮਹਾਰਾਜ ਕਹਿੰਦੇ ਤੇਰਾ ਜਿੰਨਾ ਜੀਅ ਕਰਦਾ ਹੈ ਹਠ ਕਰੀ ਜਾਹ, ਤੈਨੂੰ ਜਿੰਨਾ ਚਿਰ ਰਸਤੇ ਦਾ ਨਹੀਂ ਪਤਾ, ਹਠ ਨੇ ਨਹੀਂ ਲੰਘਾਉਣਾ, ਹਠ ਕਰਕੇ ਤਪ ਕਰਦਾ ਹੈ –

***ਮਨਹਠਿ ਕਿਨੈ ਨ ਪਾਇਓ ਸਭ ਥਕੇ ਕਰਮ ਕਮਾਇ॥***

***ਪੰਨਾ – 593***

ਕਹਿੰਦੇ ਇਕ ਦੋ ਚਾਰ ਨਹੀਂ, ਸਾਰਿਆਂ ਨੇ ਹਠ ਕਰਕੇ ਦੇਖ ਲਿਆ –

***ਮਨਹਠਿ ਭੇਖ ਕਰਿ ਭਰਮਦੇ ...........॥***

***ਪੰਨਾ – 593***

ਭੇਖ ਵੀ ਧਾਰ ਲਿਆ ਤੇ ਮਨ ਦਾ ਹਠ ਕਰ ਲਿਆ, ਭਰਮਦਾ ਫਿਰਦਾ ਹੈ –

***................. ਦੁਖੁ ਪਾਇਆ ਦੂਜੈ ਭਾਇ॥***

***ਪੰਨਾ – 593***

ਸੁਖ ਤਾਂ ਆਇਆ ਹੀ ਨਾ, ਸ਼ਾਂਤੀ ਤਾਂ ਅੰਦਰ ਪੈਦਾ ਹੀ ਨਾ ਹੋਈ। ਦੁਖ ਪਾਉਂਦਾ ਹੈ ਤੇ ਫੇਰ ਜਿਹੜਾ ਅੰਦਰ ਅਗਿਆਨ ਦਾ ਹਨ੍ਹੇਰਾ ਪਿਆ ਹੋਇਆ ਹੈ, ਮਹਾਰਾਜ ਕਹਿੰਦੇ ਉਹ ਨਹੀਂ ਲਹਿਆ ਕਰਦਾ ਜਦੋਂ ਤੱਕ ਗੁਰੂ ਨਾਲ ਤੂੰ ਭੇਟ ਨਹੀਂ ਕਰਦਾ, ਭੇਟਦਾ ਨਹੀਂ ਹੈਂ –

***ਜੇ ਸਉ ਚੰਦਾ ਉਗਵਹਿ ਸੂਰਜ ਚੜਹਿ ਹਜਾਰ॥***
***ਏਤੇ ਚਾਨਣ ਹੋਦਿਆਂ ਗੁਰ ਬਿਨੁ ਘੋਰ ਅੰਧਾਰੁ॥***
***ਪੰਨਾ - 463***

ਬਗੈਰ ਸਮਰੱਥ ਗੁਰੂ ਤੋਂ ਅੰਦਰ ਰੋਸ਼ਨੀ ਨਹੀਂ ਆਇਆ ਕਰਦੀ। ਪੰਜ ਕਿਸਮ ਦੇ ਗੁਰੂ ਮਹਾਂਪੁਰਸ਼ ਦਸਦੇ ਨੇ। ਪਹਿਲਾ ਗੁਰੂ ਉਹ ਹੁੰਦਾ ਹੈ ਜਿਹੜਾ ਬਿਲਕੁਲ ਕੱਚਾ ਹੁੰਦਾ ਹੈ, ਕਰਮ ਕਾਂਡ ਦੇ ਵਿਚ ਫਸਾ ਦਿੰਦਾ ਹੈ। ਨਾ ਆਪ ਤਰਦਾ ਹੈ ਤੇ ਨਾ ਮਗਰ ਲੱਗਣ ਵਾਲੇ ਨੂੰ ਤਾਰਦਾ ਹੈ। ਉਹ ਗੁਰੂ ਕਿਸੇ ਕੰਮ ਦਾ ਨਹੀਂ ਹੁੰਦਾ। ਕਬੀਰ ਸਾਹਿਬ ਕਹਿੰਦੇ -

***ਕਬੀਰ ਮਾਇ ਮੂੰਡਉ ਤਿਹ ਗੁਰੂ ਕੀ ...............॥***
***ਪੰਨਾ - 1370***

ਇਹੋ ਜਿਹੇ ਗੁਰੂ ਦੀ ਮਾਂ ਦੇ ਕੇਸ ਕੱਟ ਦਿਓ ਕਿ ਇਹੋ ਜਿਹਾ ਤੂੰ ਪੈਦਾ ਕਰਿਆ ਕਿਉਂਕਿ ਉਸ ਨੇ ਤਾਰਨਾ ਨਹੀਂ, ਐਵੇਂ ਹੀ ਭੰਬਲ-ਭੂਸਿਆਂ ਵਿਚ ਪਾ ਦਏਗਾ, ਉਲਟੀਆਂ ਪੁਲਟੀਆਂ ਗੱਲਾਂ ਦਿਮਾਗ ਵਿਚ ਬਿਠਾ ਦਏਂਗਾ-

***ਕਾਚੇ ਗੁਰ ਤੇ ਮੁਕਤਿ ਨਾ ਹੂਆ॥ ਪੰਨਾ - 932***

ਦੂਸਰਾ ਅੰਨ੍ਹਾ ਹੈ। ਜਿਸ ਨੂੰ ਆਪ ਹੀ ਨਹੀਂ ਦਿਸਦਾ ਉਹ ਕਿਸ ਨੂੰ ਕੀ ਰਾਹ ਪਾ ਦਏਗਾ। ਪਤਾ ਨਹੀਂ ਉਹ ਪੂਰਬ ਵੱਲ ਬਾਂਹ ਕਰੀ ਜਾਂਦਾ ਹੈ ਜਾਂ ਉਤਰ ਵੱਲ ਕਰੀ ਜਾਂਦਾ ਹੈ ਜਾਂ ਦੱਖਣ ਵੱਲ ਕਰੀ ਜਾਂਦਾ ਹੈ। ਉਸ ਨੂੰ ਤਾਂ ਆਪ ਨੂੰ ਹੀ ਨਹੀਂ ਪਤਾ ਕਿ ਕਿਧਰ ਕਿਹੜੀ ਦਿਸ਼ਾ ਹੈ। ਉਹ ਦੱਸ ਨਹੀਂ ਸਕਦਾ ਰਾਹ, ਉਹ ਆਪ ਵੀ ਮਰਦਾ ਹੈ-

***ਅੰਧਾ ਆਗੂ ਜੇ ਥੀਐ ਕਿਉ ਪਾਧਰੁ ਜਾਣੈ॥***
***ਪੰਨਾ - 767***

ਸਭ ਨੂੰ ਡੋਬ ਦਿੰਦਾ ਹੈ ਅੰਨ੍ਹਾ ਆਗੂ, ਆਪ ਵੀ ਡੁਬਦਾ ਹੈ। ਤੀਸਰਾ ਹੋਇਆ ਕਰਦਾ ਹੈ ਵਿਦਵਾਨ ਗੁਰੂ। ਉਹ ਜਾਣਦਾ ਸਭ ਕੁਝ ਹੈ ਲੇਕਿਨ ਉਸਦੇ ਅੰਦਰ ਅਧਿਕਾਰ ਨਹੀਂ ਹੁੰਦਾ ਜਿਵੇਂ ਡਰਾਮਾ ਕਰਦੇ ਨੇ, ਫਿਲਮ ਬਣਾ ਲਈ, ਕੋਈ ਗੁਰੂ ਉਥੇ ਆ ਗਿਆ, ਉਹ ਗੁਰੂ ਤਾਂ ਨਹੀਂ ਉਹ ਤਾਂ ਡਰਾਮਾ ਕਰਿਆ ਹੈ ਉਸ ਨੇ। ਉਹ ਵਿਦਵਾਨ ਗੁਰੂ ਜਾਣਦਾ ਹੁੰਦਾ ਹੈ ਲੇਕਿਨ ਉਸ ਦੇ ਵਿਚ ਉਹ ਸ਼ਕਤੀ ਨਹੀਂ ਹੁੰਦੀ।

***ਜੀਅ ਦਾਨੁ ਦੇ ਭਗਤੀ ਲਾਇਨਿ***
***ਹਰਿ ਸਿਉ ਲੈਨਿ ਮਿਲਾਏ॥ ਪੰਨਾ - 749***

ਇਹ ਸ਼ਕਤੀ ਉਸ ਦੇ ਕੋਲ ਹੁੰਦੀ ਨਹੀਂ ਹੈ। ਨਾ ਹੋਣ ਕਰਕੇ ਉਹ ਵਿਦਿਆ ਦੇ ਹਨ੍ਹੇਰੇ ਵਿਚ ਫਸ ਜਾਂਦਾ ਹੈ, ਚੇਲਿਆਂ ਨੂੰ ਵੀ ਉਸ ਦੇ ਵਿਚ ਹੀ ਫਸਾ ਦਿੰਦਾ ਹੈ।

***ਆਪ ਡੁਬੇ ਚਹੁ ਬੇਦ ਮਹਿ ਚੇਲੇ ਦੀਏ ਬਹਾਇ॥***
***ਪੰਨਾ - 1371***

ਚਾਰ ਵੇਦਾਂ ਵਿਚ ਹੀ ਡੁਬ ਗਿਆ ਵਿਦਵਾਨ ਗੁਰੂ। ਇਕ ਹੋਇਆ ਕਰਦਾ ਹੈ ਅਵਧੂਤ ਗੁਰੂ। ਉਹ ਆਪ ਤਾਂ ਲੰਘ ਜਾਂਦਾ ਹੈ ਲੇਕਿਨ ਪਿਛੇ ਨਹੀਂ ਦਸ ਸਕਦਾ ਕਿਉਂਕਿ ਉਸ ਦੇ ਕੋਲ ਅੱਖਰ ਨਹੀਂ ਹਨ, ਦੱਸਣ ਲਈ ਉਸ ਦੇ ਕੋਲ ਬੋਲੀ ਨਹੀਂ ਹੈ, ਲੰਘਾ ਨਹੀਂ ਸਕਦਾ। ਚੀਜ਼ਾਂ ਦੇ ਦਏਗਾ ਜਿੰਨੀਆਂ ਜੀਅ ਕਰਦਾ ਹੈ ਦਾਤਾਂ ਦੇ ਦਏਗਾ। ਪੁੱਤਰ ਲੈ ਲਓ, ਹੋਰ ਲੈ ਲਓ, ਬਿਮਾਰੀਆਂ ਹਟਾ ਲਓ ਉਸ ਤੋਂ, ਸਭ ਕੁਝ ਕਰ ਦਿੰਦਾ ਹੈ ਲੇਕਿਨ ਗਿਆਨ ਨਹੀਂ ਦੇ ਸਕਦਾ ਕਿਉਂਕਿ ਉਸਦੇ ਕੋਲ ਸੀਮਤ ਅੱਖਰ ਨੇ, ਨਿਸ਼ਾ (ਸ਼ੰਕੇ ਨਵਿਰਤ) ਨਹੀਂ ਕਰ ਸਕਦਾ ਜਗਿਆਸੂ ਦੀ, ਨਿਸ਼ਾ ਨਾ ਹੋਵੇ ਆਦਮੀ ਲੰਘਦਾ ਨਹੀਂ ਹੈ।

ਤੇ ਪੰਜਵਾਂ ਜਿਹੜਾ ਹੋਇਆ ਕਰਦਾ ਹੈ ਉਹ ਹੋਇਆ ਕਰਦਾ ਹੈ ਸਮਰੱਥ ਗੁਰੂ। ਉਸ ਸਮਰੱਥ ਗੁਰੂ ਦੇ ਵਾਸਤੇ ਐਸਾ ਫੁਰਮਾਨ ਹੈ -

***ਧਾਰਨਾ - ਨਿਰਵੈਰ ਨਿਰਾਲਾ ਜੀ -2, 2.***
***ਸਤਿਗੁਰ ਪੁਰਖ ਅਗੰਮ ਹੈ -2, 2.***

***ਸਤਿਗੁਰ ਪੁਰਖੁ ਅਗੰਮੁ ਹੈ, ਨਿਰਵੈਰੁ ਨਿਰਾਲਾ।***
***ਜਾਣਹੁ ਧਰਤੀ ਧਰਮ ਕੀ, ਸਚੀ ਧਰਮਸਾਲਾ।***
***ਜੇਹਾ ਬੀਜੈ ਸੁ ਲੁਣੈ, ਫਲ ਕਰਮ ਸਮ੍ਹਾਲਾ।***
***ਜਿਉ ਕਰਿ ਨਿਰਮਲੁ ਆਰਸੀ, ਜਗੁ ਵੇਖਣਿ ਵਾਲਾ।***
***ਜੇਹਾ ਮੁਹੁ ਕਰਿ ਭਾਲੀਐ, ਤੇਹੋ ਵੇਖਾਲਾ।***
***ਸੇਵਕ ਦਰਗਹ ਸੁਰਖਰੂ, ਵੇਮੁਖੁ ਮੁਹ ਕਾਲਾ॥***
***ਭਾਈ ਗੁਰਦਾਸ ਜੀ ਦੀ ਵਾਰ34/1***

ਸੋ ਐਸਾ ਸਮਰੱਥ ਗੁਰੂ ਜਿਹੜਾ ਆਪ ਪਰਮੇਸ਼ਰ ਰੂਪ ਹੋਵੇ, ਉਹ ਸਮਰੱਥ ਗੁਰੂ ਜਿਹੜਾ ਹੈ ਸਿਰਫ ਓਹੀ ਹੈ ਜਿਸ ਨੂੰ ਪੂਰਾ ਗੁਰੂ ਕਿਹਾ ਜਾਂਦਾ ਹੈ ਜਿਹੜਾ ਭਾਗਾਂ ਦੇ ਨਾਲ ਮਿਲਦਾ ਹੈ। ਉਸ ਤੋਂ ਬਗੈਰ ਸੰਸਾਰ ਦੇ ਵਿਚ ਹਨ੍ਹੇਰਾ ਰਹਿੰਦਾ ਹੈ। ਆਪਣੇ ਆਪ ਹਠ ਕਰਕੇ ਨਹੀਂ ਪ੍ਰਮੇਸ਼ਰ ਮਿਲਦਾ, ਵੱਡੀਆਂ ਵੱਡੀਆਂ ਸਾਡੇ ਕੋਲ ਮਿਸਾਲਾਂ ਨੇ ਜਿਨ੍ਹਾਂ ਨੂੰ ਅਸੀਂ ਵਾਚ ਕੇ ਆਪਣਾ ਰਾਹ ਕੱਢ ਸਕਦੇ ਹਾਂ। ਗੁਰੂ ਗ੍ਰੰਥ ਮਹਾਰਾਜ ਦੇ ਅੰਦਰ ਬਾਬੇ ਫਰੀਦ ਦੀ ਬਾਣੀ ਹੈ ਜਿਸ ਨੂੰ ਅਸੀਂ ਸਤਿਗੁਰੂ ਦੀ ਬਾਣੀ ਕਹਿ ਕੇ ਸਤਿਕਾਰਦੇ ਹਾਂ। ਸਤਿਗੁਰੂ ਪਦਵੀ ਤੇ ਪਹੁੰਚੇ, ਸਤਿਗੁਰੂ ਦੀ ਬਾਣੀ ਬਣੀ।

ਸੋ ਬੜੇ ਮਹਾਤਮਾ ਉਸ ਵੇਲੇ ਦੇ ਸਾਰੇ ਇਨ੍ਹਾਂ ਨੂੰ ਪਿਆਰ ਕਰਦੇ ਸੀ। ਬਾਬੇ ਫਰੀਦ ਦਾ ਜਿਹੜਾ ਜੀਵਨ ਹੈ, ਉਹ ਬੜਾ ਕਮਾਲ ਦਾ ਹੈ, ਇਹੋ ਜਿਹਾ ਜੀਵਨ ਹੈ ਨਹੀਂ ਕਿਸੇ ਦਾ, ਬਹੁਤ ਵਿਰਲੇ ਜੀਵਨ ਹੁੰਦੇ ਨੇ ਇਸ ਤਰ੍ਹਾਂ ਦੇ। 5 ਸਾਲ ਦੇ ਸੀ, ਸਾਰਾ ਕੁਰਾਨ ਸ਼ਰੀਫ ਯਾਦ ਹੋ ਗਿਆ ਸੀ। ਮਾਂ ਸੀ ਭਗਤ। ਇਕ ਦਿਨ ਮਾਤਾ ਦੇ ਨਾਲ ਪਿਆ ਹੈ, ਛੋਟੀ ਉਮਰ ਹੈ, 3 ਕੁ ਸਾਲ ਦਾ ਹੈ। ਚੋਰ ਆ

ਵੜਿਆ ਘਰ ਵਿਚ। ਮਰੀਅਮ ਸੀ ਇਨ੍ਹਾਂ ਦੀ ਮਾਤਾ ਦਾ ਨਾਉਂ। ਕਹਿੰਦਾ, "ਅੰਮੀ ਜਾਨ! ਅੰਮੀ ਜਾਨ!! ਚੋਰ ਹੈ ਆਪਣੇ ਘਰ।" ਉਹ ਪਈ ਸੀ।

ਕਹਿੰਦੀ, "ਤੂੰ ਪਿਆ ਰਹਿ, ਕੁਝ ਨਹੀਂ ਹੁੰਦਾ ਚੋਰ ਨੂੰ।"

ਫੇਰ ਇਸ ਨੇ ਕਿਹਾ, "ਅੰਮੀ! ਚੀਜ਼ਾਂ ਇਕੱਠੀਆਂ ਕਰ ਰਿਹਾ ਹੈ।"

ਕਹਿੰਦੀ, "ਤੂੰ ਅਰਾਮ ਨਾਲ ਪੈ ਜਾਹ, ਕੁਝ ਨਹੀਂ ਹੁੰਦਾ।"

ਚੋਰ ਨੇ ਸਾਰੇ ਸਮਾਨ ਦੀ ਗਠੜੀ ਬੰਨ੍ਹ ਲਈ। ਜਿਥੋਂ ਵੀ ਲੱਭਿਆ ਅਰਾਮ ਨਾਲ ਇਕੱਠਾ ਕਰੀ ਗਿਆ ਕਿ ਇਹ ਤਾਂ ਜਾਗਦੇ ਹੀ ਨਹੀਂ ਹਨ। ਜਦੋਂ ਜਾਣ ਲੱਗਿਆ, ਦਰਵਾਜ਼ਾ ਹੀ ਨਾ ਲੱਭੇ, ਕੰਧ ਹੀ ਆਈ ਜਾਵੇ, ਕੰਧ ਹੀ ਆਈ ਜਾਵੇ। ਹਾਰ ਕੇ ਕੰਧ ਦੇ ਨਾਲ ਲੱਗ ਕੇ ਬਹਿ ਗਿਆ ਗਠੜੀ ਕੋਲ ਹੈ ਕਿ ਹੁਣ ਕੀ ਹੋਏਗਾ ਮੈਨੂੰ ਤਾਂ ਦਰਵਾਜ਼ਾ ਹੀ ਨਹੀਂ ਦਿਸਦਾ, ਬੰਦ ਹੋ ਗਿਆ ਦਰਵਾਜ਼ਾ। ਦਿਨ ਚੜ੍ਹ ਗਿਆ। ਮਾਤਾ ਆਪਣੇ ਕੰਮ ਲੱਗ ਗਈ। ਪੁਛਿਆ ਹੀ ਨਾ, ਜਦੋਂ ਬਿਲਕੁਲ ਚਾਨਣਾ ਹੋ ਗਿਆ, ਪ੍ਰਸ਼ਾਦ ਪਾਣੀ ਤਿਆਰ ਕਰ ਲਿਆ, ਕਹਿੰਦੀ, "ਫਰੀਦ! ਇਸ ਨੂੰ ਦੇ ਆ, ਰਾਤ ਦਾ ਵਿਚਾਰਾ ਭੁੱਖਾ ਬੈਠਾ ਹੈ।"

ਉਹ ਕਹਿੰਦਾ, "ਬੀਬੀ! ਪ੍ਰਸ਼ਾਦਾ ਤਾਂ ਮੈਂ ਛਕ ਲਵਾਂਗਾ, ਮੇਰੇ ਤਾਂ ਨੇਤਰ ਅੰਨ੍ਹੇ ਹੋ ਗਏ, ਮੈਨੂੰ ਦਿਸਦਾ ਨਹੀਂ ਤੇ ਨਾ ਮੈਨੂੰ ਦਰਵਾਜ਼ਾ ਦਿਸਦਾ ਹੈ ਤੇ ਹੁਣ ਤੂੰ ਮੇਰੇ ਤੇ ਕਿਰਪਾ ਕਰ, ਤੇਰੇ ਵਿਚ ਸ਼ਕਤੀ ਹੈ, ਰੱਬ ਦੀ ਤੇਰੇ ਤੇ ਮਿਹਰ ਹੈ ਤੇ ਜਿਹੜੇ ਰੱਬ ਨੂੰ ਤੂੰ ਮੰਨਦੀ ਹੈਂ, ਮੈਨੂੰ ਵੀ ਉਸ ਰੱਬ ਦੇ ਕੋਲ ਲੈ ਜਾਹ।"

ਉਸੇ ਵੇਲੇ ਆਪਣਾ ਮਜ਼੍ਹਬ ਤਬਦੀਲ ਕਰਕੇ ਇਸਲਾਮ ਵਿਚ ਆ ਗਿਆ। ਬਾਬੇ ਫਰੀਦ ਨੇ ਦੇਖਿਆ ਕਿ ਮੇਰੀ ਮਾਤਾ ਤਾਂ ਬੜੀ ਕਰਨੀ ਵਾਲੀ ਹੈ। ਐਵੇਂ ਨਹੀਂ ਸੀ ਮਾਤਾ ਦੇ ਬਚਨਾਂ ਤੇ ਨਿਸ਼ਚਾ ਉਸ ਨੇ ਕਰ ਲਿਆ।

ਜਦੋਂ ਪੰਜ ਸਾਲ ਦਾ ਹੋ ਗਿਆ, ਮਾਤਾ ਕਹਿਣ ਲੱਗੀ, "ਫਰੀਦਾ! ਕੁਰਾਨ ਸ਼ਰੀਫ ਤਾਂ ਤੇਰੇ ਯਾਦ ਹੋ ਗਿਆ, ਹੁਣ ਤੂੰ ਇਬਾਦਤ (ਬੰਦਗੀ) ਕਰਿਆ ਕਰ।"

ਕਹਿੰਦਾ, "ਮਾਤਾ! ਮੈਨੂੰ ਪਤਾ ਨਹੀਂ ਇਬਾਦਤ ਦਾ।"

ਕਹਿੰਦੀ, "ਉਹ ਤਾਂ ਤੈਨੂੰ ਪਤਾ ਲੱਗ ਜਾਏਗਾ, ਮੈਂ ਤੈਨੂੰ ਦੱਸ ਦਿੰਦੀ ਹਾਂ ਕਿ ਤਸਬੀ ਲੈ ਲਈਦੀ ਹੈ, ਇਕ-ਇਕ ਮਣਕੇ ਨਾਲ ਅੱਲ੍ਹਾ ਹੂ! ਅੱਲ੍ਹਾ ਹੂ!! ਕਹੀ ਜਾਈਦਾ ਹੈ। ਨਮਾਜ਼ ਪੜ੍ਹ ਲਿਆ ਕਰ। ਫੇਰ ਤੂੰ ਬੈਠ ਕੇ ਕੁਝ ਘੰਟੇ, ਘੰਟਾ ਸਵਾ ਘੰਟਾ ਬੈਠ ਕੇ ਤਸਬੀ ਫੇਰਿਆ ਕਰ।" ਉਸ ਦੇ ਸਹਿਜ ਸੁਭਾਅ ਮੂੰਹ ਵਿਚੋਂ ਨਿਕਲ ਗਿਆ, "ਮਾਂ! ਤਸਬੀ ਫੇਰੇ ਤੋਂ ਕੀ ਮਿਲੇਗਾ?"

ਕਹਿੰਦੀ, "ਸ਼ੱਕਰ ਮਿਲਦੀ ਹੁੰਦੀ ਹੈ।"

ਮਾਤਾ ਨੇ ਪੁੜੀ ਰੱਖ ਦੇਣੀ। ਇਸ ਨੇ ਜਦੋਂ ਇਬਾਦਤ ਕਰਕੇ ਹਟਣਾ, ਉਸ ਵੇਲੇ ਜਦੋਂ ਮੁਸੱਲਾ ਚੁਕਣਾ ਜਿਸ ਨੂੰ ਆਪਾਂ ਆਸਣ ਕਹਿੰਦੇ ਹਾਂ ਤੇ ਉਸ ਦੇ ਥੱਲੇ ਪਈ ਹੁੰਦੀ। ਇਸ ਨੇ ਖਾ ਲੈਣੀ, ਨਿਸਚਾ ਬੱਝ ਗਿਆ ਇਸ ਦਾ। ਨਿਤਨੇਮ ਕਰਨ ਲੱਗ ਗਿਆ।

ਇਕ ਦਿਨ ਮਾਤਾ ਕਿਤੇ ਚਲੀ ਗਈ, ਸਮਾਂ ਹੋ ਗਿਆ ਇਬਾਦਤ ਦਾ। ਮਾਲਾ ਉਪਰ ਟੰਗੀ ਹੋਈ ਸੀ, ਫਰੀਦ ਜੀ ਨੇ ਮਾਲਾ ਸੋਟੀ ਨਾਲ ਕਿੱਲੀ ਤੋਂ ਲਾਹ ਲਈ। ਆਪਣੇ ਸਮੇਂ ਨਾਲ ਬਹਿ ਗਿਆ। ਅੱਜ ਮਾਂ ਤਾਂ ਦੂਰ ਗਈ ਹੋਈ ਹੈ, ਤੇ ਨਮਾਜ਼ ਦਾ ਇਬਾਦਤ ਦਾ ਵਕਤ ਹੋ ਗਿਆ। ਜੇ ਅੱਜ ਉਸ ਨੂੰ ਸ਼ੱਕਰ ਨਾ ਮਿਲੀ ਤਾਂ ਨਿਸ਼ਚਾ ਗਿਰ ਜਾਣਾ ਹੈ, ਕਹਿੰਦੀ ਚਲੋ, ਦੇਖੋ ਕੀ ਹੁੰਦਾ ਹੈ। ਜਿਸ ਵਕਤ ਆਈ, ਕਹਿੰਦੀ, "ਫਰੀਦਾ! ਨਾਮ ਜਪਿਆ ਤੂੰ।"

ਕਹਿੰਦਾ, "ਹਾਂ ਮਾਤਾ!"

ਡਰਦੀ ਡਰਦੀ ਨੇ ਕਿਹਾ ਕਿ, "ਸ਼ੱਕਰ ਮਿਲ ਗਈ?"

ਕਹਿੰਦਾ, "ਸ਼ੱਕਰ? ਮੇਰੇ ਨਾਲ ਆ।" ਉਂਗਲੀ ਫੜ ਲਈ, ਮਾਂ ਨੂੰ ਅੰਦਰ ਲੈ ਗਿਆ, ਭਾਂਡੇ ਭਰੇ ਪਏ ਨੇ ਸ਼ੱਕਰ ਨਾਲ। ਕਹਿੰਦਾ, "ਅੱਜ ਸਾਰੇ ਮੁਸੱਲੇ ਦੇ ਥੱਲੇ ਸ਼ੱਕਰ ਹੀ ਸ਼ੱਕਰ ਸੀ।" ਉਥੋਂ ਇਸ ਦਾ ਨਾਉਂ ਫਰੀਦ ਸ਼ੱਕਰ ਗੰਜ ਹੋ ਗਿਆ। ਮਾਤਾ ਬੜੀ ਖੁਸ਼ ਹੋਈ ਕਿ ਇਸ ਦਾ ਤਾਂ ਸ਼ਬਦ ਸਿੱਧ ਹੋ ਗਿਆ। ਜਿਵੇਂ ਸੰਤ ਦਸਦੇ ਸੀ, ਸ਼ਬਦ ਸਿਧ ਹੋ ਜਾਂਦਾ ਹੈ, ਇਹ ਮੰਤਰ ਸਿਧ ਹੋ ਜਾਂਦਾ ਹੈ। ਇਸ ਵਾਹਿਗੁਰੂ ਮੰਤਰ ਦੇ ਵਿਚ ਬੇਅੰਤ ਬਰਕਤਾਂ ਨੇ, ਹਿਸਾਬ ਕਿਤਾਬ ਤੋਂ ਬਾਹਰੀਆਂ ਨੇ, ਕੋਈ ਸਿਧ ਕਰ ਲਵੇ -

***ਨਵ ਨਿਧੀ ਅਠਾਰਹ ਸਿਧੀ ਪਿਛੈ ਲਗੀਆ ਫਿਰਹਿ***
***ਜੋ ਹਰਿ ਹਿਰਦੈ ਸਦਾ ਵਸਾਇ॥ ਪੰਨਾ - 649***

ਇਹ ਮੰਤਰ ਹਿਰਦੇ ਵਿਚ ਵਸਣ ਨਾਲ ਨੌਂ ਨਿਧੀਆਂ, 18 ਸਿਧੀਆਂ ਹੱਥ ਬੰਨ੍ਹਦੀਆਂ ਫਿਰਦੀਆਂ ਹਨ ਕਿ ਸਾਡੇ ਤੋਂ ਸੇਵਾ ਲੈ ਲਓ। ਅਸੀਂ ਫੇਰ ਤੁਰੇ ਫਿਰਦੇ ਹਾਂ ਕੰਗਾਲ ਬਣੇ। ਕਿਉਂ ਨਹੀਂ ਜਪਦੇ ਨਾਮ?

ਸੋ ਮਾਤਾ ਨੇ ਇਕ ਦਿਨ ਕਿਹਾ, "ਫਰੀਦਾ! ਅੱਜ ਰਾਸ਼ਣ ਨਹੀਂ ਆਪਣੇ ਘਰ। ਜਦੋਂ ਇਬਾਦਤ ਕਰਨ ਲੱਗੇਗਾ, ਉਸ ਵੇਲੇ ਤੂੰ ਕਹਿ ਦੇਵੀਂ ਕਿ ਸਾਨੂੰ ਇਕ ਡੰਗ ਦਾ ਰਾਸ਼ਨ ਚਾਹੀਦਾ ਹੈ।"

ਮਾਤਾ ਜਦੋਂ ਆਈ, ਕਹਿਣ ਲੱਗੀ, "ਫਰੀਦਾ! ਰਾਸ਼ਨ ਦੇ ਵਾਸਤੇ ਕਿਹਾ ਸੀ?" ਕਹਿੰਦਾ, "ਮਾਤਾ! ਆ ਜਾ।" ਅੰਦਰ ਗਿਆ ਤਾਂ ਕੋਈ ਭਾਂਡਾ ਖਾਲੀ ਨਹੀਂ, ਬੇਅੰਤ ਨਵੇਂ ਭਾਂਡੇ ਭਰੇ ਪਏ ਨੇ ਹਰ ਕਿਸਮ ਦੇ ਰਾਸ਼ਨ ਨਾਲ।

ਕਹਿੰਦੀ, "ਕੌਣ ਦੇ ਗਿਆ?"

ਕਹਿੰਦਾ, "ਇਥੇ ਕੋਈ ਆਏ ਸੀ, ਆ ਕੇ ਸਾਰਾ ਕੁਝ ਦੇ ਗਏ। ਮੈਂ ਕਿਹਾ, "ਅਸੀਂ ਤਾਂ ਇਕ ਡੰਗ ਦਾ ਮੰਗਿਆ ਹੈ। ਉਹ ਕਹਿੰਦੇ, ਤੂੰ ਮੰਗਿਆ ਹੈ ਖ਼ੁਦਾ ਤੋਂ, ਜਿੱਡਾ ਵੱਡਾ ਖ਼ੁਦਾ ਹੈ, ਉਡਾ ਹੀ ਉਸ ਦਾ ਡੰਗ ਵੱਡਾ ਹੈ।"

ਮਾਂ ਦੇ ਮਨ ਨੂੰ ਨਿਸ਼ਚਾ ਹੋ ਗਿਆ ਕਿ ਮੇਰਾ ਪੁੱਤਰ ਠੀਕ ਹੈ। 18 ਸਾਲ ਦਾ ਹੋ ਗਿਆ ਬਾਬਾ ਫਰੀਦ। ਬਾਬੇ ਫਰੀਦ ਦਾ ਜੀਵਨ ਪੜ੍ਹੋ। ਮਾਂ ਭੇਜਦੀ ਹੈ ਕਿ ਤੂੰ ਫਲਾਣੇ ਮਹਾਤਮਾ ਕੋਲ ਜਾਹ, ਫਲਾਣੇ ਕੋਲ ਜਾਹ। ਕਿੰਨਾ ਸਫਰ ਕਰਿਆ ਹੈ ਬਾਬੇ ਫਰੀਦ ਨੇ, ਬਗਦਾਦ ਤੋਂ ਲੈ ਕੇ ਯੂਰਪ ਵਿਚ ਚਲਿਆ ਗਿਆ। ਉਸ ਵੇਲੇ ਸਪੇਨ ਦੇ ਵਿਚ ਬੇਅੰਤ ਹੀ ਇਸਲਾਮ ਵਾਲੇ ਹੋਇਆ ਕਰਦੇ ਸੀ, ਉਨ੍ਹਾਂ ਦੀਆਂ ਵੱਡੀਆਂ-ਵੱਡੀਆਂ ਮਸਜਿਦਾਂ ਹੁਣ ਖੜ੍ਹੀਆਂ ਨੇ ਲੇਕਿਨ ਇਸਲਾਮ ਵਾਲਾ ਨਹੀਂ ਕੋਈ। ਉਥੋਂ ਲੈ ਕੇ ਤੁਰਕੀ ਵਗੈਰਾ ਹਰ ਥਾਂ ਦੇ ਉਤੇ ਇਨ੍ਹਾਂ ਨੇ ਸਫਰ ਕਰਿਆ। ਇਧਰ ਜਾਵਾ, ਮਲਾਇਆ ਤੱਕ ਸਾਰਾ ਉਨ੍ਹਾਂ ਨੇ ਸਫਰ ਕਰਿਆ ਹੈ। ਲੰਕਾ ਤੱਕ ਇਧਰ ਉਪਰ ਪਹਾੜਾਂ ਤੱਕ ਸਾਰੇ ਸਫਰ ਕਰਿਆ। ਸਫਰ ਬਾਬੇ ਫਰੀਦ ਨੇ ਬਹੁਤ ਕਰਿਆ। ਕੋਈ ਸਾਧੂ ਨਹੀਂ ਉਸ ਨੇ ਛਡਿਆ ਜਿਸ ਦੇ ਕੋਲ ਜਾ ਕੇ ਉਸ ਨੇ ਕੋਈ ਸਿਖਿਆ ਨਾ ਲਈ ਹੋਵੇ, ਪੜ੍ਹਿਆ ਲਿਖਿਆ ਬਹੁਤ, ਬੜਾ ਵਿਦਵਾਨ ਬਣ ਗਿਆ।

ਜਦੋਂ 18 ਸਾਲ ਦਾ ਹੋ ਗਿਆ ਤਾਂ ਮਾਂ ਨੇ ਕਿਹਾ, "ਫਰੀਦਾ! ਤੂੰ ਪੜ੍ਹ ਤਾਂ ਬਹੁਤ ਗਿਆ। ਹੁਣ ਮੈਂ ਤੈਨੂੰ ਇਕ ਪੜ੍ਹਾਈ ਹੋਰ ਦਸਦੀ ਹਾਂ, ਉਹ ਅੰਦਲੀ ਪੜ੍ਹਾਈ ਹੈ ਉਸ ਦਾ ਮੈਨੂੰ ਤਾਂ ਗਿਆਨ ਨਹੀਂ ਹੈ। ਤੂੰ ਜੰਗਲ ਵਿਚ ਜਾਹ, ਉਥੇ ਬਹੁਤ ਸਾਰੇ ਪੀਰ ਜ਼ੋਹਦ ਕਰ ਰਹੇ ਨੇ, ਤੂੰ ਜ਼ੋਹਦ ਕਰ।" ਜ਼ੋਹਦ ਤਪ ਨੂੰ ਕਹਿੰਦੇ ਨੇ।

ਚਾਹੇ ਤਾਂ ਕੋਈ ਗੁਫਾ ਵਿਚ ਬੈਠ ਕੇ ਕਰੇ, ਕੋਈ ਬਰਫਾਂ ਵਿਚ ਬੈਠ ਕੇ ਕਰੇ, ਕੋਈ ਧੂਣੀਆਂ ਤਾਪ ਕੇ ਕਰੇ, ਕੋਈ ਜਲ ਧਾਰੇ ਕਰਕੇ ਕਰੇ, ਬੇਅੰਤ ਤਰੀਕੇ ਨੇ ਜ਼ੋਹਦ ਦੇ, ਤਪ ਕਰਨ ਦੇ।

ਮਾਂ ਨੇ ਕਿਹਾ, "ਤੂੰ ਜਾਹ।" ਜਦੋਂ ਤੁਰਨ ਲਗਿਆ, ਕਹਿੰਦੀ, "ਫਰੀਦਾ! ਤਿੰਨ ਗੱਲਾਂ ਦਾ ਧਿਆਨ ਰੱਖੀਂ- ਗਦੈਲਿਆਂ ਤੇ ਸੌਣਾ ਹੈ, ਛੱਤੀ ਪ੍ਰਕਾਰ ਦੇ ਭੋਜਨ ਛਕਣੇ ਨੇ ਤੇ ਕਿਲ੍ਹੇ ਵਿਚ ਰਹਿਣਾ ਹੈ।"

ਹੈਰਾਨ ਹੋ ਗਿਆ। ਕਹਿੰਦਾ, "ਮਾਂ ਇਕ ਪਾਸੇ ਤੂੰ ਮੈਨੂੰ ਜੰਗਲ ਵਿਚ ਭੇਜਦੀ ਹੈਂ, ਇਕ ਪਾਸੇ ਤੂੰ ਮੈਨੂੰ ਇਹ ਗੱਲਾਂ ਕਹਿੰਦੀ ਹੈਂ।"

ਕਹਿੰਦੀ, "ਫਰੀਦਾ! ਜਿਨ੍ਹਾਂ ਲੋਕਾਂ ਵਿਚ ਤੂੰ ਜਾਣਾ ਹੈ, ਉਨ੍ਹਾਂ ਨੇ ਸਾਫ ਗੱਲ ਨਹੀਂ ਕਰਨੀ ਰਮਜ਼ ਮਾਰਨੀ ਹੈ, ਮੈਂ ਤੈਨੂੰ ਰਮਜ਼ ਮਾਰੀ ਹੈ।"

***ਧਾਰਨਾ - ਧੰਨ ਧੰਨ ਨੇ ਜਣੇਦੀਆਂ ਮਾਵਾਂ,***
***ਜਿਨ੍ਹਾਂ ਦੇ ਪੁੱਤਰ ਨਾਮ ਜਪਦੇ -2, 4.***

ਜਿਨ੍ਹਾਂ ਦੇ ਪੁੱਤਰ ਬੰਦਗੀ ਕਰਦੇ ਨੇ, ਨਾਮ ਜਪਦੇ ਨੇ, ਗੁਰੂ ਮਹਾਰਾਜ ਕਹਿੰਦੇ ਉਸ ਦੀ ਮਾਤਾ ਵੀ ਧੰਨ ਹੈ -

***ਤਿਨ ਕਾ ਜਨਮੁ ਸਫਲੁ ਹੈ ਜੋ ਚਲਹਿ ਸਤਗੁਰ ਭਾਇ॥***
***ਕੁਲੁ ਉਧਾਰਹਿ ਆਪਣਾ ਧੰਨੁ ਜਣੇਦੀ ਮਾਇ॥***

***ਪੰਨਾ - 28***

ਕਿਉਂ ਧੰਨ ਕਹਿੰਦੇ ਨੇ? ਇਸ ਵਾਸਤੇ ਕਿ ਇਕ ਕੁਲ ਦੇ ਵਿਚ ਇਕ ਬ੍ਰਹਮਗਿਆਨੀ ਹੋ ਜਾਵੇ, ਪ੍ਰਮੇਸ਼ਰ ਦਾ ਪਿਆਰਾ ਹੋ ਜਾਵੇ ਤੇ ਉਹ 101 ਕੁਲ ਦਾ ਉਧਾਰ ਕਰ ਦਿਆ ਕਰਦਾ ਹੈ -

***ਪਿਤਾ ਸਾਚ ਚੌਬੀਸ, ਬੀਸ ਮਾਤਾ ਕੇ ਜਾਨੋ।***
***ਖੋੜਸ ਤੁਲਾ ਮਹਾਨ, ਦੁਆਦਸ ਸੁਤਾ ਪਹਿਚਾਨੋ।***
***ਏਕਾਦਸ ਕੁਲ ਭੈਣ ਦਸ ਭੂਆ ਕੇ ਲੇਖੇ।***
***ਮਾਤ ਭੈਣ ਕੁਲ ਆਠ ਸ਼ਤ੍ਰੀ ਸਿੰਮ੍ਰਤੀ ਪੇਖੇ।***

***(ਪੰਨਾ 33, ਕਥਾ ਨਰਾਇਣ ਹਰੀ)***

44 ਹੋ ਗਈਆਂ ਦੋਏ। ਆਪ ਦੀਆਂ ਕੁਲਾਂ 24 ਤਾਰ ਦਿੰਦਾ, 20 ਨਾਨਕਿਆਂ ਦੀਆਂ ਤਾਰ ਦਿੰਦਾ ਹੈ। ਜਿਥੇ ਵਿਆਹਿਆ ਹੁੰਦਾ ਹੈ ਉਨ੍ਹਾਂ ਦੀਆਂ 16 ਕੁਲਾਂ। ਜਿਥੇ ਬੱਚੇ ਵਿਆਹੇ ਹੁੰਦੇ ਨੇ 12 ਕੁਲਾਂ ਉਨ੍ਹਾਂ ਦੀਆਂ ਤਾਰ ਦਿੰਦਾ ਹੈ, ਜਿਥੇ ਲੜਕੀ ਵਿਆਹੀ ਹੁੰਦੀ ਹੈ। ਭੈਣ ਦੀਆਂ 11 ਕੁਲਾਂ ਤਾਰ ਦਿੰਦਾ ਹੈ, 10 ਭੂਆ ਦੀਆਂ ਤਾਰ ਦਿੰਦਾ ਹੈ।

ਇਹ ਅਨੁਭਵੀ ਮਹਾਂਪੁਰਸ਼ਾਂ ਨੇ ਦੇਖ ਕੇ ਬਚਨ ਕਰੇ ਨੇ ਕਿ ਉਹ ਇਸ ਵਾਸਤੇ ਧੰਨ ਹੈ। ਜਿਹੜਾ ਬੰਦਗੀ ਦੀ ਥਾਂ ਤੇ ਨਸ਼ੇ ਪੀਣ ਵਾਲਾ ਪੁਤਰ ਆ ਗਿਆ, ਉਹ ਡੋਬਦਾ ਹੈ -

***ਤਨਕ ਤਮਾਕੂ ਸੇਵੀਐ ਦੇਵ ਪਿਤਰ ਤਜਿ ਜਾਇ॥***
***ਪਾਣੀ ਤਾ ਕੇ ਹਾਥ ਕਉ ਮਧਰਾ ਸਮ ਅਘਦਾਇ॥***
***ਮਦਰਾ ਦਹਤੀ ਸਪਤ ਕੁਲ ਭਾਂਗ ਦਹੈ ਤਨ ਏਕ॥***
***ਜਗਤ ਜੂਠ ਸ਼ਤ ਕੁਲ ਦਹੈ ਨਿੰਦਾ ਦਹੈ ਅਨੇਕ॥***

7 ਕੁਲਾਂ ਦਾ ਨਾਸ਼ ਕਰ ਦਿੰਦਾ ਹੈ ਸ਼ਰਾਬ ਪੀਣ ਵਾਲਾ, ਆਪਣੇ ਬਜ਼ੁਰਗਾਂ ਨੂੰ ਵੀ ਨਰਕਾਂ ਵਿਚ ਪਾ ਦਿੰਦਾ ਹੈ। ਤੰਬਾਕੂ ਪੀਣ ਵਾਲਾ 100 ਕੁਲ ਦਾ ਨਾਸ਼ ਕਰ ਦਿੰਦਾ ਹੈ। ਦੱਸੋ ਫੇਰ ਉਹ ਕਿਸੇ ਕੰਮ ਦਾ ਹੈ? ਕਹਿੰਦੇ, ਜਿਹੜੇ ਉਸ ਦੇ ਬਜ਼ੁਰਗ ਨੇ ਪਿਤਰ ਲੋਕ ਵਿਚ ਬੈਠੇ, ਉਨ੍ਹਾਂ ਨੂੰ ਨਰਕ ਭੋਗਣਾ ਪੈਂਦਾ ਹੈ।

ਜਿਹੋ ਜਿਹੀ ਸ਼ਰਾਬ ਪੀ ਲਈ, ਉਹੋ ਜਿਹਾ ਉਸ ਦੇ ਹੱਥੋਂ ਪਾਣੀ ਪੀ ਲਿਆ ਕਿਉਂਕਿ ਉਹ ਕੁਲਾਂ ਡੋਬਦਾ ਹੈ। ਜਿਹੜਾ ਡੋਬਦਾ ਹੈ, ਮਹਾਰਾਜ ਕਹਿੰਦੇ ਕਿ ਜਿਹੜਾ ਉਸ

ਦਾ ਪਿਓ ਸੀ ਹੈ ਉਹ ਮਰ ਜਾਣਾ ਚਾਹੀਦਾ ਸੀ, ਜੀਉਂਦਾ ਨਹੀਂ ਸੀ ਰਹਿਣਾ ਚਾਹੀਦਾ। ਦੇਖੋ ਕਿੱਡੀ ਵੱਡੀ ਮਹਾਰਾਜ ਨੇ ਬਾਤ ਕਹਿ ਦਿੱਤੀ -

*ਜਿਹ ਕੁਲਿ ਪੂਤੁ ਨ ਗਿਆਨ ਬੀਚਾਰੀ॥*
*ਬਿਧਵਾ ਕਸ ਨ ਭਈ ਮਹਤਾਰੀ॥ ਪੰਨਾ - 328*

ਉਹ ਮਾਂ ਵਿਧਵਾ ਹੋ ਕੇ ਆਪਣਾ ਦੁਖ ਭੋਗਦੀ ਤੇ ਪਿਓ ਉਸ ਦਾ ਮਰ ਜਾਣਾ ਚਾਹੀਦਾ ਸੀ ਕਿਉਂਕਿ ਉਸ ਕੁਲ ਦੇ ਵਿਚ ਨਾਮ ਜਪਣ ਵਾਲਾ ਨਹੀਂ ਆਇਆ। ਮਹਾਰਾਜ ਕਹਿੰਦੇ ਦੱਸੋ ਉਸ ਦੇ ਪੈਦਾ ਹੋਣ ਦਾ ਕੀ ਫਾਇਦਾ ਹੈ ਜਿਸ ਨੇ ਬੰਦਗੀ ਨਹੀਂ ਕਰਨੀ, ਕੁਲਾਂ ਗਾਲਣੀਆਂ ਨੇ। ਉਸ ਨੇ ਜਨਮ ਲੈ ਲਿਆ ਤੇ ਆ ਗਿਆ ਕੁਲ ਦੇ ਵਿਚ ਤੇ ਕੁਲਾਂ ਡੋਬ ਦਿੱਤੀਆਂ ਉਸਨੇ। 100 ਕੁਲ ਦਾ ਨਾਸ਼ ਕਰ ਦਿੰਦਾ ਹੈ।

ਤੰਬਾਕੂ ਪੀਣ ਵਾਲਾ 100 ਕੁਲ ਤੱਕ ਮਾਰ ਕਰਦਾ ਹੈ। ਡਾਕਟਰਾਂ ਨੇ ਕੱਢ ਲਿਆ ਕਿ 10 ਕੁਲਾਂ ਤੱਕ ਜੀਨ ਜੀਉਂਦੀ ਰਹਿੰਦੀ ਹੈ। ਖਾਨਦਾਨ ਜਿਸ ਨੂੰ ਅਸੀਂ ਕਹਿੰਦੇ ਹਾਂ ਕਿ ਕਿਹੜੇ ਖਾਨਦਾਨ ਦਾ ਹੈ ਇਹ। ਉਹ ਖਾਨਦਾਨ ਕੀ ਹੁੰਦਾ ਹੈ ਜੀਨ ਹੁੰਦੀ ਹੈ ਆਦਮੀ ਦੇ ਅੰਦਰ ਜਿਵੇਂ ਕਣਕਾਂ ਦੇ ਅੰਦਰ ਹੈ। ਇਹ ਵਿਗਿਆਨ ਵਾਲੇ ਜਾਣਦੇ ਨੇ ਜਿਹੜੇ ਖੇਤੀ ਬਾੜੀ ਸੰਬੰਧੀ ਪੜ੍ਹਦੇ ਨੇ। ਉਹ 10 ਕੁਲਾਂ ਤੋਂ ਬਾਅਦ ਜੀਨ ਮਰ ਜਾਂਦੀ ਹੈ। ਤੰਬਾਕੂ ਪੀਣ ਵਾਲੇ ਵਿਚ ਫੇਰ ਕੀ ਹੁੰਦਾ ਹੈ, ਕੈਂਸਰ ਦਾ ਬੀਜ ਪੈਦਾ ਹੋ ਜਾਂਦਾ ਹੈ ਚਾਹੇ ਪੁੱਤ ਨੂੰ ਲੱਗ ਜਾਵੇ, ਚਾਹੇ ਪੋਤੇ ਨੂੰ, ਚਾਹੇ ਪੜੋਤੇ ਨੂੰ, ਚਾਹੇ ਲੜਕੀ ਨੂੰ, ਚਾਹੇ ਕਿਸੇ ਨੂੰ ਲੱਗ ਜਾਵੇ। ਜਿਹੜਾ ਖੂਨ ਦਾ ਰਿਸ਼ਤਾ ਹੋਏਗਾ ਉਸ ਦੇ ਵਿਚ ਕੈਂਸਰ ਆ ਜਾਣਾ ਹੈ। ਹੈਰਾਨ ਹੁੰਦੇ ਨੇ ਕਿ ਇਹ ਤਾਂ ਬੜਾ ਭਗਤ ਹੈ, ਇਸ ਨੂੰ ਕੈਂਸਰ ਕਿਥੋਂ ਹੋ ਗਿਆ। ਇਸ ਦਾ ਪੜਦਾਦਾ ਕੋਈ ਹੁਕਾ ਪੀਂਦਾ ਹੋਣਾ ਹੈ, ਹੁਣ ਤਾਂ ਜਿਹੜਾ ਪੀਂਦਾ ਹੈ ਉਸ ਨੂੰ ਵੀ ਲਗਦਾ ਹੈ। ਹਟਾ ਦਿੱਤਾ ਬਾਹਰਲੇ ਦੇਸ਼ਾਂ ਨੇ, ਐਸੇ ਕਾਨੂੰਨ ਬਣ ਗਏ। ਕਹਿੰਦੇ ਜੇ 10 ਸਿਗਰਟਾਂ ਪੀਂਦਾ ਹੈ ਕੋਈ ਬੰਦਾ, ਉਸ ਦਾ ਪੀਣ ਵਾਲੇ ਨੂੰ ਥੋੜ੍ਹਾ ਅਸਰ ਹੁੰਦਾ ਹੈ, ਜਿਹੜਾ ਉਸ ਦਾ ਧੂੰਆਂ ਲੈਂਦਾ ਹੈ ਉਸ ਨੂੰ ਜ਼ਿਆਦਾ ਅਸਰ ਹੋ ਜਾਂਦਾ ਹੈ। ਉਹ ਆਪ ਹੀ ਨਹੀਂ ਮਰਦਾ, ਜਿਹੜੇ ਉਸ ਦੇ ਧੂੰਏਂ ਨੂੰ ਸੁੰਘਦੇ ਨੇ ਉਹ ਵੀ ਮਰ ਜਾਂਦੇ ਨੇ ਨਾਲ, ਤੇ ਉਨ੍ਹਾਂ ਨੂੰ ਵੀ ਕੈਂਸਰ ਹੋ ਜਾਂਦਾ ਹੈ। ਸੋ ਦੁਨੀਆਂ ਨੂੰ ਦੁਖ ਦੇਣ ਵਾਲਿਆਂ ਬਾਰੇ ਮਹਾਰਾਜ ਇਸ ਤਰ੍ਹਾਂ ਫੁਰਮਾਨ ਕਰਦੇ ਹਨ-

*ਜਿਨੀ ਐਸਾ ਹਰਿ ਨਾਮੁ ਨ ਚੇਤਿਓ*
*ਸੇ ਕਾਹੇ ਜਗਿ ਆਏ ਰਾਮ ਰਾਜੇ॥*
*ਇਹੁ ਮਾਣਸ ਜਨਮੁ ਦੁਲੰਭੁ ਹੈ*
*ਨਾਮ ਬਿਨਾ ਬਿਰਥਾ ਸਭੁ ਜਾਏ॥*
*ਹੁਣਿ ਵਤੈ ਹਰਿ ਨਾਮੁ ਨ ਬੀਜਿਓ*
*ਅਗੈ ਭੁਖਾ ਕਿਆ ਖਾਏ॥*
*ਮਨਮੁਖਾ ਨੋ ਫਿਰਿ ਜਨਮੁ ਹੈ ਨਾਨਕ ਹਰਿ ਭਾਏ॥*
*ਪੰਨਾ - 450*

ਕਹਿੰਦੇ ਫਾਇਦਾ ਕੀ ਸੀ ਤੇਰਾ ਸੰਸਾਰ ਤੇ ਆਉਣਾ ਦਾ-

*ਮਾਣੁਖੁ ਬਿਨੁ ਬੂਝੇ ਬਿਰਥਾ ਆਇਆ॥ ਪੰਨਾ - 712*

ਕਹਿੰਦੇ, ਫਜ਼ੂਲ ਜਨਮ ਧਾਰਿਆ। ਜਨਮ ਤਾਂ ਉਸ ਦਾ ਹੀ ਸੁਖਾਵਾਂ ਹੈ ਜਿਹੜਾ ਇਥੇ ਆ ਕੇ ਬੰਦਗੀ ਕਰਦਾ ਹੈ, ਸੇਵਾ ਕਰਦਾ ਹੈ, ਗੁਰੂ ਧਾਰਨ ਕਰਕੇ ਨਾਮ ਮੰਤਰ ਲੈਂਦਾ ਹੈ ਗੁਰੂ ਤੋਂ, ਨਿਗੁਰਾ ਨਹੀਂ ਰਹਿੰਦਾ ਕਿਉਂਕਿ -

*ਨਿਗੁਰੇ ਕਾ ਹੈ ਨਾਉ ਬੁਰਾ॥ ਪੰਨਾ - 435*

ਉਸ ਦਾ ਤਾਂ ਨਾਉਂ ਹੀ ਬੁਰਾ ਹੋਇਆ ਕਰਦਾ ਹੈ। ਸੋ ਮਾਤਾ ਨੇ, ਜਦੋਂ ਜੁਆਨ ਹੋ ਗਿਆ ਫਰੀਦ 18 ਸਾਲ ਦਾ, ਦ੍ਰਿੜ੍ਹ ਇਰਾਦੇ ਵਾਲਾ ਦੇਖਿਆ।

ਕਹਿੰਦੀ, "ਜਾਹ! ਹੁਣ ਜ਼ੋਹਦ ਕਰ।" ਜ਼ੋਹਦ ਤਪ ਨੂੰ ਕਹਿੰਦੇ ਨੇ। ਇਕ ਜ਼ਿਆਰਤ ਹੁੰਦੀ ਹੈ, ਇਕ ਜ਼ੋਹਦ ਹੁੰਦਾ ਹੈ, ਜ਼ਿਆਰਤ ਭਗਤੀ ਨੂੰ ਕਹਿੰਦੇ ਨੇ। ਜ਼ੋਹਦ ਕਹਿੰਦੇ ਨੇ ਤਪ ਨੂੰ, ਸਰੀਰ ਨੂੰ ਦੁਖ ਦੇਣਾ, ਭੁਖਾ ਰੱਖਣਾ। ਸੋ ਬਾਬੇ ਫਰੀਦ ਨੇ ਜਾ ਕੇ ਜ਼ੋਹਦ ਕਰਨਾ ਸ਼ੁਰੂ ਕਰ ਦਿੱਤਾ, ਬਹੁਤ ਸਖਤ ਤਪਸਿਆ ਸ਼ੁਰੂ ਕਰ ਦਿੱਤੀ, ਸਾਰੀ ਰਾਤ ਖੜ੍ਹਾ ਰਹਿੰਦਾ ਹੈ। ਐਸਾ ਆਉਂਦਾ ਹੈ ਕਿ ਇਕ ਵਾਰੀ ਇਕ ਲੁਹਾਰ ਸਾਝਰੇ ਹੀ ਜੰਗਲ ਵਿਚ ਚਲਿਆ ਗਿਆ ਕਿ ਮੈਂ ਜਾ ਕੇ ਲੱਕੜਾਂ ਵੱਢਾਂ ਤੇ ਫੇਰ ਕੋਲੇ ਬਣਾ ਲਵਾਂ ਤੇ ਸ਼ਾਮ ਤੱਕ ਠੰਡੇ ਕਰਕੇ ਉਨ੍ਹਾਂ ਨੂੰ ਲਿਆਵਾਂ। ਅੱਗੇ ਬਾਬਾ ਫਰੀਦ ਖੜ੍ਹਾ ਸੀ ਚੁਪ ਕਰਿਆ, ਨਾ ਬਾਂਹ ਹਿਲਦੀ ਹੈ, ਨਾ ਕੁਝ ਹਿਲਦਾ ਹੈ। ਪੂਰੀ ਤਰ੍ਹਾਂ ਚਾਨਣਾ ਨਹੀਂ ਸੀ, ਉਸ ਨੇ ਸੋਚਿਆ ਕਿ ਆਹ ਲਕੜੀ ਤਾਂ ਕੋਲ ਹੀ ਮਿਲ ਗਈ। ਇਹ ਦੇਖਣ ਵਾਸਤੇ ਕਿ ਇਹ ਸੁੱਕੀ ਹੈ ਜਾਂ ਗਿਲੀ ਹੈ, ਉਸ ਨੇ ਪੀਠ ਵਲੋਂ ਕੁਹਾੜਾ ਮਾਰਿਆ। ਜਦੋਂ ਕੁਹਾੜਾ ਲੱਗਿਆ ਤਾਂ ਬਾਬਾ ਫਰੀਦ ਗਿਰਨ ਤੋਂ ਮਸਾਂ ਹੀ ਬਚਿਆ ਤੇ ਕਾਫੀ ਦੂਰ ਅੱਗੇ ਚਲੇ ਗਿਆ। ਉਸ ਵੇਲੇ ਦੇਖਿਆ ਕਿ ਇਹ ਲੁਹਾਰ ਹੈ। ਕਹਿੰਦਾ, "ਮੈਂ ਕੁਰਬਾਨ ਜਾਂਦਾ ਹਾਂ ਤੇਰੇ ਤੇ, ਆਪਣਾ ਪੇਸ਼ਾ ਇਕੋ ਹੀ ਹੈ - ਤੇਰਾ ਵੀ ਤੇ ਮੇਰਾ ਵੀ ਕਿਉਂਕਿ ਮੈਂ ਵਾਦੀ-ਏ-ਤਲਾਸ਼ ਵਿਚ ਹਾਂ। ਪਹਿਲੀ ਵਾਦੀ ਹੈ ਜਿਹੜੀ ਨਾਮ ਜਪਣ ਵਾਲਿਆਂ ਦੀ, ਉਹ ਤਲਾਸ਼ ਹੁੰਦੀ ਹੈ। ਜੇ ਤਲਾਸ਼, ਢੂੰਡ ਨਹੀਂ ਪਈ ਤਾਂ ਵੈਰਾਗ ਨਹੀਂ ਹੁੰਦਾ। ਵੈਰਾਗ ਤੋਂ ਬਿਨਾਂ ਲਭਦਾ ਕੁਝ ਨਹੀਂ ਹੁੰਦਾ। ਇਹ ਵਾਦੀ-ਏ-ਤਲਾਸ਼ ਕਹਾਉਂਦੀ ਹੈ। ਸੱਤ ਵਾਦੀਆਂ ਹੁੰਦੀਆਂ ਨੇ ਇਸਲਾਮ ਵਾਲਿਆਂ ਦੀਆਂ। ਸਾਡੀਆਂ 7 ਭੂਮਿਕਾ ਹੁੰਦੀਆਂ ਨੇ ਤੇ ਚਾਰ ਮੰਜ਼ਲਾਂ ਸਾਡੀਆਂ ਹੁੰਦੀਆਂ ਨੇ, ਚਾਰ ਇਨ੍ਹਾਂ ਦੀਆਂ ਹੁੰਦੀਆਂ ਨੇ। 5 ਤਬਕ ਇਨ੍ਹਾਂ ਦੇ

ਨੇ, ਪੰਜੇ ਸਾਡੇ ਨੇ - ਸਚਖੰਡ ਤਖਤ। ਰਲਦੀਆਂ-ਮਿਲਦੀਆਂ ਗੱਲਾਂ ਨੇ ਬੋਲੀ ਦਾ ਫਰਕ ਹੈ ਥੋੜ੍ਹਾ ਜਿਹਾ।

ਉਹ ਕਹਿਣ ਲੱਗਿਆ ਮੈਂ ਵੀ ਵਾਦੀ-ਏ-ਤਲਾਸ਼ ਵਿਚ ਹਾਂ, ਮੈਨੂੰ ਵੀ ਕਿਸੇ ਚੀਜ਼ ਦੀ ਢੂੰਡ ਹੈ ਪਿਆਰਿਆ! ਤੂੰ ਵੀ ਘਰ ਤੋਂ ਆਇਆ ਹੈਂ, ਤਲਾਸ਼ ਤੈਨੂੰ ਵੀ ਹੈ ਪਰ ਜੇ ਕਿਤੇ ਜ਼ੋਰ ਨਾਲ ਸਿਧਾ ਮਾਰਦਾ ਫੇਰ ਤਾਂ ਮੇਰੀ ਤਲਾਸ਼ ਇਥੇ ਹੀ ਰਹਿ ਜਾਣੀ ਸੀ।

***ਕੰਧਿ ਕੁਹਾੜਾ ਸਿਰਿ ਘੜਾ ਵਣਿ ਕੈ ਸਰੁ ਲੋਹਾਰੁ॥***
***ਫਰੀਦਾ ਹਉ ਲੋੜੀ ਸਹੁ ਆਪਣਾ ਤੂ ਲੋੜਹਿ ਅੰਗਿਆਰ॥***
***ਪੰਨਾ - 1381***

ਤਲਾਸ਼ ਵਿਚ ਮੈਂ ਵੀ ਹਾਂ, ਤਲਾਸ਼ ਵਿਚ ਹੀ ਤੂੰ ਹੈਂ ਲੇਕਿਨ ਫਰਕ ਹੈ। ਮੈਂ ਪ੍ਰਭੂ ਨੂੰ ਖੋਜਦਾ ਫਿਰਦਾ ਹਾਂ, ਤੂੰ ਕੋਲੇ ਟੋਲ੍ਹਦਾ ਫਿਰਦਾ ਹੈ। ਸੋ ਇਸ ਤਰ੍ਹਾਂ ਬਹੁਤ ਸਖਤ ਤਪਸਿਆ ਕਰੀ। ਵੈਰਾਗ ਬਹੁਤ ਸੀ ਉਸ ਦੇ ਅੰਦਰ, ਬਿਰਹਾ ਬਹੁਤ ਹੱਦ ਤਕ ਵਧ ਗਿਆ। ਕਹਿੰਦੇ ਜਿਸ ਦੇ ਅੰਦਰ ਬਿਰਹਾ ਨਹੀਂ ਉਪਜਦਾ, ਉਹ ਹਿਰਦਾ ਬਿਲਕੁਲ ਮਸਾਣ ਹੋਇਆ ਕਰਦਾ ਹੈ -

***ਬਿਰਹਾ ਬਿਰਹਾ ਆਖੀਐ ਬਿਰਹਾ ਤੂ ਸੁਲਤਾਨੁ॥***
***ਫਰੀਦਾ ਜਿਤੁ ਤਨਿ ਬਿਰਹੁ ਨ ਊਪਜੈ ਸੋ ਤਨੁ ਜਾਣੁ ਮਸਾਨ॥***
***ਪੰਨਾ - 1380***

ਮਾਇਆ ਦਾ ਜਲਿਆ ਹੋਇਆ ਹਿਰਦਾ ਹੁੰਦਾ ਹੈ ਜਿਸ ਦੇ ਅੰਦਰ ਪ੍ਰਮੇਸ਼ਰ ਦੀ ਯਾਦ ਵਿਚ ਹੰਝੂ ਨਹੀਂ ਗਿਰਿਆ ਕਰਦੇ, ਖਿੱਚ ਨਹੀਂ ਪੈਦਾ ਹੁੰਦੀ। ਜਿਸ ਦੇ ਅੰਦਰ ਖਿੱਚ ਹੁੰਦੀ ਹੈ -

***ਸੀਨੇ ਖਿੱਚ ਜਿਨ੍ਹਾਂ ਨੇ ਖਾਧੀ ਓ ਕਰ ਅਰਾਮ ਨਹੀਂ ਬਹਿੰਦੇ।***
***ਨਿਹੁੰ ਵਾਲੇ ਨੈਣਾਂ ਕੀ ਨੀਂਦਰ ਓ ਦਿਨੇ ਰਾਤ ਪਏ ਵਹਿੰਦੇ।***
***ਇਕੋ ਲਗਨ ਲਗੀ ਲਈ ਜਾਂਦੀ ਹੈ ਟੋਰ ਅਨੰਤ ਉਨ੍ਹਾਂ ਦੀ***
***ਵਸਲੋਂ ਉਰੇ ਮੁਕਾਮ ਨ ਕੋਈ ਸੋ ਚਾਲ ਪਏ ਨਿਤ ਰਹਿੰਦੇ।***
***ਡਾ. ਭਾਈ ਵੀਰ ਸਿੰਘ ਜੀ***

ਫਿਰਦੇ-ਫਿਰਦੇ ਫਰੀਦ ਜੀ ਨੇ ਆਵਾਜ਼ ਸੁਣੀ ਬਹੁਤ ਸੋਹਣੀ, ਦਿਲ ਨੂੰ ਮੋਹਦੀਂ ਹੈ, ਆਵਾਜ਼ ਆ ਰਹੀ ਹੈ ਕੋਇਲ ਦੀ। ਮਨ ਵਿਚ ਖਿਆਲ ਆਇਆ ਕਿ ਜਿਹੋ ਜਿਹਾ ਮੈਨੂੰ ਬਿਰਹਾ ਹੈ ਇਸ ਨੂੰ ਵੀ ਕੋਈ ਨਾ ਕੋਈ ਬਿਰਹਾ ਹੈ, ਇਸ ਨੂੰ ਵੀ ਕਿਸੇ ਨਾ ਕਿਸੇ ਦਾ ਵੈਰਾਗ ਹੈ, ਕੋਈ ਵਿਛੜਿਆ ਹੋਇਆ ਹੈ ਜਿਸ ਨੂੰ ਇਹ ਯਾਦ ਕਰਦੀ ਹੈ, ਐਨੀ ਮਿੱਠੀ ਆਵਾਜ਼ ਕੱਢਦੀ ਹੈ। ਕੋਇਲ ਦੇ ਕੋਲ ਚਲਿਆ ਗਿਆ ਤੇ ਜਾ ਕੇ ਦੇਖਿਆ ਕਿ ਰੰਗ ਮੇਰਾ ਵੀ ਕਾਲਾ ਹੋ ਗਿਆ, ਕਿੰਨਾ ਗੋਰਾ ਛੋਹ ਸੀ ਮੈਂ ਤੇ ਇਸ ਦਾ ਵੀ ਹੋ ਗਿਆ, ਮੇਰੇ ਵਾਲੀ ਹੀ ਗੱਲ ਇਸ ਨੂੰ ਨਾ ਹੋਵੇ। ਉਸ ਵੇਲੇ ਸਵਾਲ ਕਰ ਦਿੱਤਾ ਇਸ ਤਰ੍ਹਾਂ ਨਾਲ -

***ਧਾਰਨਾ - ਦੱਸੀ ਕੋਇਲੇ, ਰੰਗ ਕਾਲਾ ਕਾਹਨੂੰ ਹੋ ਗਿਆ-2, 2.***
***ਕਾਲਾ ਕਾਹਤੋਂ ਹੋ ਗਿਆ ਰੰਗ***
***ਕਾਲਾ ਕਾਹਤੋਂ ਹੋ ਗਿਆ -2, 2.***
***ਦੱਸੀ ਕੋਇਲੇ, ਰੰਗ ਕਾਲਾ ਕਾਹਨੂੰ ਹੋ ਗਿਆ,. -2.***

ਸਵਾਲ ਕਰਿਆ -

***ਕਾਲੀ ਕੋਇਲ ਤੂ ਕਿਤ ਗੁਨ ਕਾਲੀ॥ ਪੰਨਾ - 794***

ਆਪਣੇ ਮਨ ਦੀ ਗੱਲ ਦੱਸ ਕਿ ਤੂੰ ਕਾਲੀ ਕਿਵੇਂ ਹੋ ਗਈ? ਮੈਂ ਵੀ ਕਾਲਾ ਹੋ ਗਿਆ, ਤੂੰ ਵੀ ਕਾਲੀ ਹੋ ਗਈ, ਮੈਨੂੰ ਦੱਸ ਦੇ ਤਾਂ ਕਿ ਮੇਰਾ ਭਰਮ ਜਿਹੜਾ ਹੈ ਉਹ ਦੂਰ ਹੋ ਜਾਵੇ। ਕਹਿਣ ਲੱਗੀ, "ਤੂੰ ਕਿਉਂ ਕਾਲਾ ਹੋ ਗਿਆ?"

ਕਹਿਣ ਲੱਗਿਆ, "ਮੈਂ ਆਪਣੇ ਪਿਆਰੇ ਤੋਂ ਵਿਛੜਿਆ ਹੋਇਆ ਹਾਂ। ਵਿਛੜੇ ਹੋਏ ਦੇ ਉਤੇ ਕਾਲਖ ਆ ਜਾਇਆ ਕਰਦੀ ਹੈ।"

***ਸਾਬਣ ਲਾ ਲਾ ਧੋਤਾ ਕੋਲਾ, ਦੁਧ ਦਹੀਂ ਵਿਚ ਪਾਇਆ॥***
***ਰੰਗ ਚਾੜ੍ਹ ਖੁੰਬਣ ਵੀ ਧਰਿਆ, ਰੰਗ ਨ ਓਸ ਵਟਾਇਆ॥***
***ਵਿਛੜ ਕੇ ਕਾਲਖ ਸੀ ਆਈ, ਬਿਨ ਮਿਲਿਆਂ ਨਹੀਂ ਲਹਿੰਦੀ॥***
***ਅੰਗ ਅੱਗ ਦੇ ਲਾ ਕੇ ਦੇਖੋ, ਚੜ੍ਹਦਾ ਰੂਪ ਸਵਾਇਆ॥***
***(ਭਾਈ ਵੀਰ ਸਿੰਘ ਜੀ)***

ਕਿਸੇ ਨੂੰ ਵੀ ਵਿਛੋੜਾ ਹੋ ਜਾਵੇ, ਪਤੀ ਦਾ ਵਿਛੋੜਾ ਹੋ ਜਾਵੇ, ਪੁੱਤਰ ਦਾ ਵਿਛੋੜਾ ਹੋ ਜਾਵੇ, ਦੇਖ ਲਓ ਜਾ ਕੇ ਉਸ ਦਾ ਕੀ ਹਾਲ ਹੁੰਦਾ ਹੈ। ਵਿਛੋੜਾ ਚੀਜ਼ ਹੀ ਐਸੀ ਹੈ, ਝੱਲਿਆ ਨਹੀਂ ਜਾਂਦਾ ਹੁੰਦਾ ਵਿਛੋੜਾ, ਅਸਹਿ ਚੀਜ਼ ਹੈ ਦੁਨੀਆਂ ਦੇ ਅੰਦਰ।

ਗੁਰੂ ਮਹਾਰਾਜ ਜਾਂਦੇ ਨੇ। ਜਾਂਦੇ-ਜਾਂਦੇ ਇਕ ਸਰੋਵਰ ਦੇਖਿਆ ਬਹੁਤ ਹੀ ਸੋਹਣਾ, ਉਸ ਦੇ ਵਿਚ ਕਮਲ ਫੁੱਲ ਖਿੜੇ ਪਏ ਨੇ। ਕਾਫੀ ਸਮੇਂ ਤੋਂ ਬਾਅਦ ਜਦੋਂ ਵਾਪਸ ਆਏ ਉਥੇ ਕੀ ਦੇਖਦੇ ਨੇ ਸਾਰਾ ਸਰੋਵਰ ਬਦਬੂ ਨਾਲ ਭਰਿਆ ਪਿਆ ਹੈ, ਕਮਲ ਦਿਸਦੇ ਹੀ ਨਹੀਂ, ਕਾਲਾ ਹੀ ਕਾਲਾ ਹੋਇਆ ਪਿਆ ਹੈ। ਮਹਾਰਾਜ ਕਹਿਣ ਲੱਗੇ -

***ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ॥***
***ਪੰਨਾ - 1413***

ਤੂੰ ਤਾਂ ਹਰਿਆਵਲ ਸੀ, ਸੋਨੇ ਰੰਗ ਵਾਂਗ ਡਲ੍ਹਕਾਂ ਮਾਰਦਾ ਸੀ ਤੂੰ।

***ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ***
***ਨਾਨਕ ਮੈ ਤਨਿ ਭੰਗੁ॥ ਪੰਨਾ - 1413***

ਤੈਨੂੰ ਹੋ ਕੀ ਗਿਆ, ਤੇਰਾ ਮਨ ਵੀ ਪੰਗ ਹੋ ਗਿਆ, ਤਨ ਵੀ ਪੰਗ ਹੋ ਗਿਆ। ਉਸ ਵੇਲੇ ਕਹਿਣ ਲੱਗਾ -

"ਗੁਰੂ ਜੀ!

***ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ॥***
***ਪੰਨਾ – 1413***

ਮੇਰਾ ਸੰਗ ਸੀ ਪਾਣੀ ਨਾਲ, ਪਿਆਰਾ ਸੀ ਮੇਰਾ। ਉਹ ਮਿਲਦਾ ਹੈ ਤਾਂ ਮੈਂ ਜੀਉਂਦਾ ਸੀ ਤੇ ਜਦੋਂ ਮੈਨੂੰ ਮਿਲਣ ਤੋਂ ਹਟ ਗਿਆ –

***ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ॥***
***ਪੰਨਾ – 1413***

ਮੈਂ ਉਸ ਤੋਂ ਵਿਛੜ ਗਿਆ ਜਿਹੜਾ ਮੇਰਾ ਪਿਆਰਾ ਸੀ।

ਵਿਛੋੜਾ ਚਾਹੇ ਕਿਸੇ ਨੂੰ ਆਵੇ ਸਾਧ ਸੰਗਤ ਜੀ! ਵਿਛੋੜਾ ਬੜਾ ਬੁਰਾ ਹੈ। ਕਹਿਣ ਲੱਗਿਆ, "ਕੋਇਲ! ਹੁਣ ਤੂੰ ਮੇਰੇ ਸਵਾਲ ਦਾ ਜਵਾਬ ਦੇਹ ਕਿ ਤੇਰਾ ਰੰਗ ਕਿਉਂ ਕਾਲਾ ਹੋ ਗਿਆ।"

ਇਸ ਤਰ੍ਹਾਂ ਬਾਣੀ ਵਿਚ ਆਉਂਦਾ ਹੈ, ਪੜ੍ਹੋ ਪਿਆਰ ਨਾਲ –

***ਧਾਰਨਾ – ਜਾਲੀ ਪਿਆਰਿਆ!***
***ਮੈਂ ਤਾਂ ਰਾਮ ਦੇ ਵਿਜੋਗ ਨੇ –2, 2.***
***ਪ੍ਰੀਤਮ ਦੇ ਵਿਜੋਗ ਨੇ –4,***
***ਜਾਲੀ ਪਿਆਰਿਆ! ,... –2.***

***ਕਾਲੀ ਕੋਇਲ ਤੂ ਕਿਤ ਗੁਨ ਕਾਲੀ॥***
***ਅਪਨੇ ਪ੍ਰੀਤਮ ਕੇ ਹਉ ਬਿਰਹੈ ਜਾਲੀ॥ ਪੰਨਾ – 794***

ਫਰੀਦਾ! ਸਾਰੀ ਦੁਨੀਆਂ ਪਿਆਰ ਦੇ ਆਸਰੇ ਜੀਉਂਦੀ ਹੈ। ਜਿਸ ਨੂੰ ਪਿਆਰ ਹੀ ਨਾ ਮਿਲੇ, ਪਿਆਰ ਤੋਂ ਹੀਣਾ ਰਹਿ ਜਾਵੇ।

ਕਹਿਣ ਲੱਗੇ, "ਤੈਨੂੰ ਕੀ ਦੁਖ ਹੈ? ਚਕਵੀ ਤੇ ਚਕਵੇ ਨੂੰ ਤਾਂ ਸਾਰੀ ਦੁਨੀਆਂ ਗਾਉਂਦੀ ਹੈ ਕਿ ਰਾਤ ਨੂੰ ਵਿਛੜ ਜਾਂਦੇ ਨੇ ਪਰ ਜਿਹੜੇ ਨਾ ਰਾਤ ਨੂੰ ਮਿਲਦੇ ਨੇ ਤੇ ਨਾ ਦਿਨ ਨੂੰ ਮਿਲਦੇ ਨੇ, ਉਨ੍ਹਾਂ ਦਾ ਹਾਲ ਕੀ ਹੈ?"

ਕਹਿੰਦੇ, "ਸਾਰੇ ਆਹ ਜਿੰਨੇ ਪੰਛੀ ਨੇ ਤੂੰ ਗਿਣ ਲੈ ਹਿਸਾਬ ਨਾਲ, ਇਹ ਸਾਰੇ ਜਿਥੇ ਬੈਠਣਗੇ ਜੋੜਾ ਬੈਠੇਗਾ।" ਰਾਤ ਨੂੰ ਤਾਂ ਠੀਕ ਹੈ ਅੱਡ ਅੱਡ ਹੋ ਜਾਂਦੇ ਨੇ ਕਿ ਕੋਈ ਮਾਰ ਨਾ ਦੇਵੇ, ਪ੍ਰਮੇਸ਼ਰ ਨੇ ਸੋਝੀ ਦਿੱਤੀ ਹੋਈ ਹੈ, ਦਿਨੇ ਨਹੀਂ ਇਹ ਇਕੱਲੇ-ਇਕੱਲੇ ਰਹਿੰਦੇ, ਦਿਨੇ ਇਕੱਠੇ ਹੁੰਦੇ ਨੇ ਇਕੱਠੇ ਹੋ ਕੇ ਬੱਚਿਆਂ ਨੂੰ ਪਾਲਦੇ ਨੇ, ਇਕੱਠੇ ਹੋ ਕੇ ਚੋਗਾ ਚੁਗਦੇ ਨੇ। ਕੋਈ ਦੂਜਾ ਹਮਲਾ ਕਰ ਦੇਵੇ ਉਸੇ ਵੇਲੇ ਨਰ ਜਾਂਦਾ ਹੈ ਮਾਰਨ, ਮਦੀਨ ਜਾਂਦੀ ਹੈ ਮਾਰਨ। ਪਰ ਫਰੀਦਾ! ਮੇਰਾ ਤਾਂ ਪਿਰ ਮੇਰੇ ਨਾਲ ਕਦੇ ਵੀ ਨਹੀਂ ਬੈਠਿਆ ਤੇ ਹੁਣ ਮੇਰਾ ਰੰਗ ਕਾਲਾ ਹੋਵੇ ਜਾਂ ਨਾ ਹੋਵੇ?" ਕਿਉਂਕਿ ਕਦੇ ਵੀ ਕੋਇਲ ਜੋੜਾ ਨਹੀਂ ਬੈਠੇਗਾ। ਦੇਖਿਆ ਨਹੀਂ ਕਿਸੇ ਨੇ ਕਿ ਕੋਇਲ ਦਾ ਵੀ ਜੋੜਾ ਹੁੰਦਾ ਹੈ। ਰਹਿੰਦੇ ਹੀ ਨਹੀਂ ਇਕੱਠੇ। ਸੋ ਕਹਿੰਦੀ ਮੇਰੀ ਪ੍ਰਮੇਸ਼ਰ ਨੇ ਇਹੋ ਜਿਹੀ ਹਾਲਤ ਕਰ ਦਿੱਤੀ, ਮੇਰਾ ਰੰਗ ਕਾਲਾ ਹੀ ਹੋਣਾ ਸੀ। ਸੋ ਇਹ ਵਿਛੋੜੇ ਦੀਆਂ ਗੱਲਾਂ ਗੁਰੂ ਮਹਾਰਾਜ ਨੇ ਜਗਿਆਸੂਆਂ ਵਾਸਤੇ ਲਿਖੀਆਂ ਨੇ ਕਿਉਂਕਿ ਆਹੀ ਹਾਲ ਉਨ੍ਹਾਂ ਦਾ ਹੁੰਦਾ ਹੈ, ਉਨ੍ਹਾਂ ਨੂੰ ਵੀ ਜੀਉਣਾ ਬਹੁਤ ਔਖਾ ਹੋ ਜਾਂਦਾ ਹੈ।

***ਕਬੀਰ ਬਿਰਹੁ ਭੁਯੰਗਮੁ ਮਨਿ ਬਸੈ ਮੰਤੁ ਨ ਮਾਨੈ ਕੋਇ॥***
***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥***
***ਪੰਨਾ – 1369***

ਜਦੋਂ ਬਿਰਹੁ ਦਾ ਭੁਯੰਗਮ, ਸੱਪ ਕਹਿੰਦੇ ਖੜੱਪਾ ਨਾਗ ਮਨ ਵਿਚ ਵਸ ਜਾਵੇ ਫੇਰ ਉਹ ਗੱਲਾਂ ਨਹੀਂ ਸੁਣ ਸਕਦਾ–

***ਰਾਮ ਬਿਓਗੀ ਨਾ ਜੀਐ ਜੀਐ ਤ ਬਉਰਾ ਹੋਇ॥***
***ਪੰਨਾ – 1369***

***ਧਾਰਨਾ – ਨਹੀਓਂ ਜੀਉਂਦਾ, ਕੋਈ ਰਾਮ ਦਾ ਵਿਜੋਗੀ –2, 2.***
***ਰਾਮ ਦਾ ਵਿਜੋਗੀ ਕੋਈ, ਰਾਮ ਦਾ ਵਿਜੋਗੀ –2, 2.***
***ਨਾ ਜੀਵੇ ਕੋਈ ਰਾਮ ਦਾ ਵਿਜੋਗੀ,....... –2.***

***ਜਿਉ ਮਛੁਲੀ ਬਿਨੁ ਪਾਣੀਐ ਕਿਉ ਜੀਵਣੁ ਪਾਵੈ॥***
***ਬੂੰਦ ਵਿਹੂਣਾ ਚਾਤ੍ਰਿਕੋ ਕਿਉ ਕਰਿ ਤ੍ਰਿਪਤਾਵੈ॥***
***ਨਾਨਦ ਕੁਰੰਕਹਿ ਬੇਧਿਆ ਸਨਮੁਖ ਉਠਿ ਧਾਵੈ॥***
***ਭਵਰੁ ਲੋਭੀ ਕੁਸਮ ਬਾਸੁ ਕਾ ਮਿਲਿ ਆਪੁ ਬੰਧਾਵੈ॥***
***ਤਿਉ ਸੰਤ ਜਨਾ ਹਰਿ ਪ੍ਰੀਤਿ ਹੈ ਦੇਖਿ ਦਰਸੁ ਅਘਾਵੈ॥***
***ਪੰਨਾ – 708***

ਸੋ ਇਸ ਤਰ੍ਹਾਂ ਵੈਰਾਗੀ ਹੋਇਆ ਹੋਇਆ ਪ੍ਰਮੇਸ਼ਰ ਦੀ ਤਲਾਸ਼ ਕਰਦਾ ਹੈ ਬਾਬਾ ਫਰੀਦ। ਹਰ ਥਾਂ ਦੇਖਦਾ ਹੈ ਬੜੀ ਉਗਰ ਤਪੱਸਿਆ ਕਰੀ ਹੈ ਉਸ ਨੇ। ਉਸ ਦੀ ਤਪੱਸਿਆ ਨੂੰ ਦੇਖਣ ਵਾਸਤੇ ਵੱਡੇ ਵੱਡੇ ਮਹਾਂਪੁਰਸ਼ ਆਇਆ ਕਰਦੇ ਸੀ। ਦੇਖਦੇ ਸੀ ਫਰੀਦ ਨੂੰ ਕਿ ਐਨੀ ਤਪਸਿਆ ਇਹ ਤਾਂ ਸੰਭਵ ਹੀ ਨਹੀਂ ਹੈ।

ਸੋ ਹੁਣ ਕਿਉਂਕਿ ਸਮਾਂ ਇਜਾਜ਼ਤ ਨਹੀਂ ਦਿੰਦਾ, ਇਸੇ ਵਿਚਾਰ ਨੂੰ ਮਨ ਵਿਚ ਰੱਖਿਓ। ਵਾਹਿਗੁਰੂ ਜੀ ਨੇ ਚਾਹਿਆ ਤਾਂ ਕੱਲ੍ਹ ਨੂੰ ਫੇਰ ਤੁਹਾਡੇ ਦਰਸ਼ਨ ਕਰਾਂਗੇ। ਹੁਣ ਸਾਰੇ ਪ੍ਰੇਮੀ ਗੁਰਸਤੋਤਰ ਵਿਚ ਬੋਲੋ, ਜਿਹੜੇ ਅਜੇ ਤੱਕ ਨਹੀਂ ਬੋਲੇ ਉਹ ਵੀ ਆਪਣੀ ਰਸਨਾ ਪਵਿੱਤਰ ਕਰ ਲਓ।

ਗੁਰਸਤੋਤਰ

ਅਰਦਾਸ



# ਸੰਤ ਤੁਮਾਰੇ ਤੁਮਰੇ ਪ੍ਰੀਤਮ

***ਪ੍ਰੋ. ਗੁਰਦੇਵ ਸਿੰਘ***

*(ਲੜੀ ਜੋੜਨ ਲਈ ਦੇਖੋ ਅਪ੍ਰੈਲ ਅੰਕ, ਪੰਨਾ-60)*

## ਕਾਲੇ ਮੂੰਹ ਵਾਲੇ ਸੰਤ

ਚੰਡੀਗੜ੍ਹ ਵਿਚ ਰਹਿੰਦਿਆਂ ਹੋਇਆਂ ਆਪ ਜੀ ਦਾ ਮੇਲ ਮਿਲਾਪ ਮਨਿਸਟਰਾਂ ਤੋਂ ਲੈ ਕੇ ਵੱਡੇ ਸਰਕਾਰੀ ਅਫਸਰਾਂ ਨਾਲ ਰਿਹਾ ਹੈ ਕਿਉਂਕਿ ਕਿਸੇ ਤਰੀਕੇ ਨਾਲ ਆਪ ਦੇ ਰੂਹਾਨੀ ਕਿਰਦਾਰ ਦੀ ਸੁਗੰਧੀ ਉਨ੍ਹਾਂ ਤਕ ਪਹੁੰਚਦੀ ਹੀ ਰਹਿੰਦੀ ਸੀ। ਜਿਵੇਂ ਗੁਲਾਬ ਦਾ ਫੁਲ ਭਾਵੇਂ ਕੰਡਿਆਲੀ ਵਾੜ ਦੇ ਅੰਦਰ ਵੀ ਖਿੜਿਆ ਹੋਵੇ, ਉਸ ਦੀ ਸੁਗੰਧੀ ਹਰ ਲੰਘਣ ਵਾਲੇ ਰਾਹੀ ਨੂੰ ਮੋਹਿਤ ਕਰਦੀ ਹੈ। ਉਦਾਹਰਣ ਵਜੋਂ ਉਸ ਵੇਲੇ ਦੇ ਪੰਜਾਬ ਦੇ ਐਡਵੋਕੇਟ ਜਨਰਲ ਸਰਦਾਰ ਹਰਬੰਸ ਸਿੰਘ ਜੀ ਦੁਆਬੀਆ ਜੋ ਕਿ ਇਕ ਹਿੰਦੂ ਪਰਿਵਾਰ ਨਾਲ ਸੰਬੰਧ ਰੱਖਦੇ ਸਨ, ਪਰੰਤੂ ਸੰਤਾਂ ਦੀ ਸੰਗਤ ਦੁਆਰਾ ਅਤੇ ਗੁਰੂ ਦੀ ਬਾਣੀ ਦਾ ਅਧਿਐਨ ਕਰਕੇ, ਉਨ੍ਹਾਂ ਦੇ ਮਨ ਤੇ ਇੰਨਾ ਅਸਰ ਹੋਇਆ ਕਿ ਉਨ੍ਹਾਂ ਨੇ ਗੁਰਸਿਖੀ ਰਹਿਤ ਬਹਿਤ ਅਪਨਾਅ ਲਈ ਹੋਈ ਸੀ। ਬਾਬਾ ਜੀ ਨਾਲ ਉਨ੍ਹਾਂ ਦਾ ਬਹੁਤ ਪਿਆਰ ਸੀ ਅਤੇ ਇਨ੍ਹਾਂ ਦੀ ਸੰਗਤ ਕਰਕੇ ਉਨ੍ਹਾਂ ਨੇ ਗੁਰਮਤਿ ਦੇ ਅਨੇਕਾਂ ਪਹਿਲੂਆਂ ਤੇ ਸਿਧਾਂਤਾਂ ਨੂੰ ਭਲੀ ਭਾਂਤ ਜਾਣ ਲਿਆ ਸੀ। ਦੁਆਬੀਆ ਜੀ ਸੰਤਾਂ ਦੇ ਬਹੁਤ ਖੋਜੀ ਸਨ। ਜਿਥੇ ਕਿਤੇ ਵੀ ਕਿਸੇ ਸੰਪਰਦਾ ਦਾ ਕੋਈ ਸੰਤ ਮਿਲਦਾ, ਉਸ ਬਾਰੇ ਚੰਗੀ ਜਾਣਕਾਰੀ ਪ੍ਰਾਪਤ ਕਰਨ ਲਈ ਉਤਸੁਕ ਰਿਹਾ ਕਰਦੇ ਸਨ। ਇਨ੍ਹਾਂ ਨੇ ਬਾਬਾ ਜੀ ਨੂੰ ਦਸਿਆ ਸੀ ਕਿ ਕਾਲਕਾ ਦੇ ਉਪਰਲੇ ਪਾਸੇ ਪਹਾੜਾਂ ਦੇ ਵਿਚਕਾਰ ਜੰਗਲ ਵਿਚ ਇਕ ਸਾਧੂ ਰਿਹਾ ਕਰਦਾ ਸੀ, ਉਹ ਨਾ ਹੀ ਕਿਸੇ ਨੂੰ ਮਿਲਦਾ ਸੀ ਤੇ ਨਾ ਹੀ ਕਿਸੇ ਨਾਲ ਗਲ ਬਾਤ ਕਰਦਾ ਸੀ। ਬਸ ਆਉਂਦਿਆਂ ਜਾਂਦਿਆਂ, ਘੁੰਮਦੇ ਫਿਰਦੇ ਕਿਸੇ ਨੂੰ ਦਿਸ ਜਾਂਦਾ ਸੀ ਅਤੇ ਦੁਆਬੀਆ ਸਾਹਿਬ ਨੇ ਬਾਬਾ ਜੀ ਨੂੰ ਇਸੇ ਤਰ੍ਹਾਂ ਘੁੰਮਦੇ ਫਿਰਦੇ ਨੂੰ ਵਿਖਾਇਆ ਸੀ।

ਦੁਆਬੀਆ ਸਾਹਿਬ ਤਾਂ ਇਕ ਦਿਨ ਉਸ ਦੇ ਮਗਰ ਹੀ ਮਗਰ ਚਲਦੇ ਗਏ। ਉਹ ਆਪਣੀ ਕੁਟੀਆ ਵਿਚ ਚਲਾ ਗਿਆ ਤੇ ਇਹ ਵੀ ਬੈਠ ਗਏ ਤੇ ਗਲਬਾਤ ਕਰਨੀ ਸ਼ੁਰੂ ਕਰ ਦਿਤੀ। ਉਹ ਸੰਤ ਆਪਣਾ ਮੂੰਹ ਕਾਲਾ ਕਰਕੇ ਰੱਖਿਆ ਕਰਦਾ ਸੀ ਅਤੇ ਆਮ ਤੌਰ ਤੇ ਇਲਾਕੇ ਦੇ ਲੋਕ ਉਸ ਨੂੰ ਕਾਲੇ ਮੂੰਹ ਵਾਲਾ ਸੰਤ ਕਿਹਾ ਕਰਦੇ ਸਨ। ਉਹ ਹਰ ਵੇਲੇ ਇਹ ਤੁਕ ਮੂੰਹ ਵਿਚੋਂ ਬੋਲਦਾ ਰਹਿੰਦਾ ਸੀ ਕਿ 'ਜੈਸੇ ਕੋ ਤੈਸਾ' 'ਜੈਸੇ ਕੋ ਤੈਸਾ'। ਜਦੋਂ ਦੁਆਬੀਆ ਸਾਹਿਬ ਇਸ ਕੋਲ ਬੈਠੇ, ਉਸ ਵੇਲੇ ਉਹ ਇਹੀ ਤੁਕ ਗੁਨ-ਗੁਨਾ ਰਿਹਾ ਸੀ। ਉਨ੍ਹਾਂ ਨੇ ਗਲ ਤੋਰੀ ਕਿ ਸੰਤ ਜੀ ਤੁਸੀਂ ਇਹ ਤੁਕ ਹਰ ਵੇਲੇ ਕਿਉਂ ਬੋਲਦੇ ਰਹਿੰਦੇ ਹੋ, ਇਸ ਦਾ ਕੀ ਕਾਰਨ ਹੈ? ਸੰਤ ਕਹਿਣ ਲੱਗਿਆ, ਭਾਈ ਤੂੰ ਪੁਛ ਕੇ ਕੀ ਲੈਣਾ ਹੈ? ਤੂੰ ਜਾਹ, ਮੈਨੂੰ ਮੇਰੇ ਹਾਲ ਤੇ ਹੀ ਛੱਡ ਦੇਵੇਂ ਤਾਂ ਚੰਗਾ ਹੈ। ਦੁਆਬੀਆ ਸਾਹਿਬ ਕਹਿਣ ਲੱਗੇ ਨਹੀਂ ਮਹਾਰਾਜ! ਮੈਂ ਤਾਂ ਤੁਹਾਨੂੰ ਪੁਛੇ ਬਗੈਰ ਵਾਪਸ ਨਹੀਂ ਜਾਣਾ ਭਾਵੇਂ ਤੁਸੀਂ ਮੇਰੇ ਨਾਲ ਕਿੰਨਾ ਵੀ ਮਾੜਾ ਸਲੂਕ ਕਰੋ, ਮੈਂ ਤਾਂ ਇਸ ਦਾ ਮਤਲਬ ਜ਼ਰੂਰ ਪੁਛਣਾ ਹੈ। ਉਹ ਕਹਿਣ ਲੱਗਿਆ, ਸਰਦਾਰ ਜੀ! ਮੈਨੂੰ ਸੰਤ ਸ਼ਬਦ ਨਾਲ ਸੰਬੋਧਨ ਨਾ ਕਰ, ਮੈਂ ਕੋਈ ਸੰਤ ਨਹੀਂ ਹਾਂ, ਮੈਂ ਤਾਂ ਪਾਪੀ ਹਾਂ, ਗੁਨਹਗਾਰ ਹਾਂ ਅਤੇ ਵਿਸ਼ਵਾਸਘਾਤੀ ਹਾਂ। ਦੁਆਬੀਆ ਸਾਹਿਬ ਕਹਿਣ ਲੱਗਿਆ ਕਿ ਮੈਂ ਲਿਖਾਰੀ ਹਾਂ, ਮੈਂ ਤੁਹਾਡੇ ਬਾਰੇ ਲੋਕਾਂ ਨੂੰ ਦੱਸਾਂਗਾ ਕਿ ਤੁਹਾਡੇ ਵਿਚ ਕੀ ਖ਼ੂਬੀਆਂ ਹਨ, ਕੀ ਚੰਗਿਆਈਆਂ ਹਨ ਤਾਂ ਕਿ ਸੰਸਾਰ ਨੂੰ ਸੇਧ ਮਿਲ ਸਕੇ। ਕਾਲੇ ਮੂੰਹ ਵਾਲਾ ਸੰਤ ਕਹਿਣ ਲੱਗਿਆ ਕਿ ਮੇਰੇ ਵਿਚ ਕੋਈ ਗੁਣ ਨਹੀਂ, ਕੋਈ ਚੰਗਿਆਈ ਨਹੀਂ, ਸਭ ਔਗੁਣ ਹੀ ਔਗੁਣ ਹਨ। ਪਰ ਜੇ ਤੁਸੀਂ ਲਿਖਣਾ ਹੈ ਤਾਂ ਮੈਂ ਦੱਸ ਦਿੰਦਾ ਹਾਂ ਕਿ ਕੋਈ ਮੇਰੇ ਵਰਗਾ ਵਿਸ਼ਵਾਸਘਾਤੀ ਨਾ ਬਣੇ, ਕਿਸੇ ਨੂੰ ਵਿਸ਼ਵਾਸ ਵਿਚ ਲਿਆ ਕੇ ਧੋਖਾ ਨਾ ਕਰੇ। ਜੇਕਰ ਕੋਈ ਇਸ ਤਰ੍ਹਾਂ ਕਰੇਗਾ ਤਾਂ ਮੇਰੇ ਵਰਗੀ ਸਜ਼ਾ ਮਿਲੇਗੀ। ਜਿਸ ਤਰ੍ਹਾਂ ਮੇਰੇ ਨਾਲ ਬੀਤ ਰਹੀ ਹੈ, ਉਸੇ ਤਰ੍ਹਾਂ ਉਹ ਦੁਖੀ ਹੋਵੇਗਾ। ਇਸ ਤਰ੍ਹਾਂ ਕਹਿੰਦਿਆਂ ਉਸ ਨੇ ਆਪਣੀ ਹੱਡ ਬੀਤੀ ਦੱਸਣੀ ਸ਼ੁਰੂ ਕਰ ਦਿਤੀ। ਕਹਿਣ ਲੱਗਿਆ ਕਿ ਮੈਂ ਇਕ ਸੇਠ ਦਾ ਮੁਨਸ਼ੀ ਸੀ ਜਿਸ ਦੀ ਇਕ ਬਹੁਤ ਵੱਡੀ ਸਰੀਆ ਵੇਲਣ ਵਾਲੀ (rolling mill) ਫੈਕਟਰੀ ਸੀ। ਮੈਂ ਉਸ ਦਾ ਵਿਸ਼ਵਾਸਪਾਤਰ ਸੀ, ਉਸ ਨੇ ਜਿਹੜਾ ਵੀ ਕੰਮ ਪੈਸੇ ਟਕੇ ਲੈਣ ਦੇਣ ਦਾ ਕਰਨਾ ਹੁੰਦਾ, ਜਾਂ ਪੈਸੇ ਬੈਂਕ ਵਿਚ ਜਮ੍ਹਾ ਕਰਵਾਉਣੇ ਹੁੰਦੇ ਜਾਂ ਕਢਵਾਉਣੇ ਹੁੰਦੇ, ਸਾਰਾ ਕੁਝ ਮੈਥੋਂ ਹੀ ਕਰਵਾਉਂਦਾ ਸੀ। ਮੈਂ ਤੇ ਮੇਰੇ ਘਰਵਾਲੀ ਅਸੀਂ ਇਕ ਵੱਖਰੇ ਮਕਾਨ ਵਿਚ ਰਹਿੰਦੇ ਸੀ ਜੋ ਸੇਠ ਨੇ ਮਿਲ ਵਲੋਂ ਲੈ ਕੇ ਦਿਤਾ ਹੋਇਆ ਸੀ। ਮੈਂ ਜਦੋਂ ਵੀ ਕੋਈ ਕਾਗਜ਼ ਪੱਤਰ ਸੇਠ ਕੋਲ ਦਸਖਤ ਕਰਵਾਉਣ ਵਾਸਤੇ ਲਿਜਾਂਦਾ ਤਾਂ ਸੇਠ ਬਗੈਰ ਪੜ੍ਹਨ ਤੋਂ ਹੀ ਦਸਖਤ ਕਰ ਦਿੰਦਾ ਸੀ। ਉਸ ਨੂੰ ਮੇਰੇ ਤੇ ਵਿਸ਼ਵਾਸ ਸੀ ਕਿ ਮੈਂ ਕਦੀ ਵੀ ਕੋਈ ਗਲਤ ਕਾਗਜ਼ ਤੇ ਦਸਖਤ ਨਹੀਂ ਕਰਵਾ ਸਕਦਾ।

ਜਦੋਂ ਇਸ ਤਰ੍ਹਾਂ ਕਰਦਿਆਂ ਕਈ ਸਾਲ ਬੀਤ ਗਏ ਤੇ ਸੇਠ ਨੂੰ ਐਨਾ ਵਿਸ਼ਵਾਸ ਹੋ ਗਿਆ ਸੀ ਕਿ ਜੇ ਸੇਠ ਨੇ ਕਦੀ ਹਫਤਾ ਦਸ ਦਿਨ ਵਾਸਤੇ ਬਾਹਰ ਜਾਣਾ ਤਾਂ ਮਿੱਲ ਦਾ ਸਾਰਾ ਕੰਮ ਮੈਂ ਖੁਦ ਹੀ ਦੇਖਦਾ ਸੀ ਅਤੇ ਉਸ ਦੇ ਵਾਂਗ ਹੀ ਸਭ ਤੇ ਹੁਕਮ ਚਲਾਉਂਦਾ ਸੀ। ਮੈਂ ਆਪਣੀ

ਪਤਨੀ ਨਾਲ ਗਲ ਕੀਤੀ ਕਿ ਸੇਠ ਮੇਰੇ ਤੇ ਐਨਾ ਵਿਸ਼ਵਾਸ ਕਰਦਾ ਹੈ ਕਿ ਕਿਸੇ ਕਾਗਜ਼ ਤੇ ਵੀ ਦਸਖਤ ਕਰਵਾਵਾਂ ਤਾਂ ਪੜ੍ਹਦਾ ਹੀ ਨਹੀਂ, ਝੱਟ ਦਸਖਤ ਕਰ ਦਿੰਦਾ ਹੈ। ਕਹਿਣ ਲੱਗਿਆ ਕਿ ਜੇਕਰ ਇਸ ਮੌਕੇ ਦਾ ਫਾਇਦਾ ਉਠਾ ਲਈਏ ਤਾਂ ਮਿੱਲ ਦੇ ਮਾਲਕ ਆਪਾਂ ਖੁਦ ਬਣ ਸਕਦੇ ਹਾਂ। ਉਸ ਨੇ ਵੀ ਹਾਂ ਵਿਚ ਹਾਂ ਮਿਲਾ ਦਿਤੀ। ਮੈਂ ਇਸ ਪਲਾਨ ਦੇ ਤਹਿਤ ਵਕੀਲ ਤੋਂ ਸਾਰੇ ਕਾਗਜ਼ਾਤ ਸਟੈਂਪ ਪੇਪਰ ਤੇ ਬਣਵਾ ਲਏ ਜਿਸ ਵਿਚ ਸੇਠ ਵਲੋਂ ਇਹ ਲਿਖਵਾਇਆ ਗਿਆ ਸੀ ਕਿ ਮੈਂ ਹੁਣ ਇਹ ਮਿੱਲ ਸੰਭਾਲ ਨਹੀਂ ਸਕਦਾ ਤੇ ਇਸ ਦਾ ਮਾਲਕ ਇਹ ਮੁਨਸ਼ੀ ਹੈ, ਮੇਰਾ ਇਸ ਤੇ ਕੋਈ ਹੱਕ ਨਹੀਂ ਹੈ। ਇਹ ਸਾਰਾ ਕੁਝ ਕਰਵਾ ਕੇ ਮੈਂ ਇਹ ਸਾਰੇ ਕਾਗਜ਼ ਸੇਠ ਕੋਲ ਲੈ ਗਿਆ ਤੇ ਉਸ ਨੇ ਪੁਛਿਆ ਕਿ ਇਹ ਕਿਸ ਚੀਜ਼ ਦੇ ਕਾਗਜ਼ ਹਨ ਤਾਂ ਮੈਂ ਐਵੇਂ ਝੂਠ ਬੋਲ ਦਿਤਾ ਕਿ ਸੇਠ ਜੀ ਇਹ ਤਾਂ ਮਿੱਲ ਵਾਸਤੇ ਜਿਹੜੀ ਜ਼ਮੀਨ ਖਰੀਦੀ ਸੀ ਉਸ ਦੀ ਰਜਿਸਟਰੀ ਦੇ ਕਾਗਜ਼ ਹਨ। ਸੇਠ ਨੇ ਬਗੈਰ ਦੇਖੇ ਦਸਖਤ ਕਰ ਦਿਤੇ।

ਬਸ ਹੋਰ ਮੈਨੂੰ ਕੀ ਚਾਹੀਦਾ ਸੀ, ਮੈਂ ਤੇ ਮੇਰੀ ਘਰਵਾਲੀ ਬਹੁਤ ਖੁਸ਼ ਹੋਏ। ਮੇਰੇ ਮਨ ਵਿਚ ਅਭਿਮਾਨ ਆ ਗਿਆ ਤੇ ਇਸ ਪੈਸੇ ਦੇ ਮੱਦ ਨੇ ਮੇਰੀ ਅਕਲ ਮਾਰ ਦਿਤੀ ਕਿ ਮੈਂ ਤਾਂ ਹੁਣ ਮਿੱਲ ਦਾ ਮਾਲਕ ਹਾਂ। ਮੈਂ ਹੁਣ ਨੌਕਰੀ ਤੇ ਟਾਈਮ ਸਿਰ ਨਹੀਂ ਸੀ ਜਾਂਦਾ ਅਤੇ ਜਿਹੜਾ ਕੰਮ ਸੇਠ ਨੇ ਮੈਨੂੰ ਕਰਨ ਲਈ ਕਹਿਣਾ, ਮੈਂ ਟਾਲ ਮਟੋਲ ਕਰ ਦਿੰਦਾ ਅਤੇ ਹੀਲ ਹੁਜਤ ਕਰਨ ਲਗ ਪਿਆ ਕਿਉਂਕਿ ਮੈਂ ਤਾਂ ਮਨ ਵਿਚ ਇਹੋ ਸਮਝਣ ਲਗ ਪਿਆ ਕਿ ਮੈਂ ਹੁਣ ਸੇਠ ਦਾ ਨੌਕਰ ਨਹੀਂ ਸਗੋਂ ਸੇਠ ਮੇਰਾ ਨੌਕਰ ਹੈ।

ਇਸੇ ਤਰ੍ਹਾਂ ਨਾਲ ਇਕ ਦਿਨ ਇਹੋ ਜਿਹਾ ਆਇਆ ਕਿ ਸੇਠ ਨੂੰ ਮੇਰੀਆਂ ਇਹ ਹਰਕਤਾਂ ਚੰਗੀਆਂ ਨਾ ਲੱਗੀਆਂ ਤੇ ਮੈਨੂੰ ਤਾੜ ਕੇ ਪੁਛਣ ਲਗ ਪਿਆ ਕਿ ਭਾਈ ਤੂੰ ਦੋ ਮਹੀਨੇ ਤੋਂ ਕੰਮ ਤੇ ਠੀਕ ਸਮੇਂ ਸਿਰ ਨਹੀਂ ਆਉਂਦਾ, ਨਾ ਹੀ ਚੰਗੀ ਤਰ੍ਹਾਂ ਕੰਮ ਕਰਦਾ ਹੈਂ ਤੇ ਆਪਣੀ ਮਰਜ਼ੀ ਨਾਲ ਹੀ ਬਿਨਾਂ ਦੱਸੇ ਘਰ ਨੂੰ ਚਲਿਆ ਜਾਂਦਾ ਹੈਂ। ਕੀ ਗੱਲ ਹੈ, ਤੂੰ ਨੌਕਰੀ ਨਹੀਂ ਕਰਨੀ? ਜੇ ਇਸੇ ਤਰ੍ਹਾਂ ਤੇਰੇ ਚਾਲੇ ਰਹੇ, ਫਿਰ ਤੈਨੂੰ ਨੌਕਰੀ ਤੋਂ ਹੱਥ ਧੋਣਾ ਪਵੇਗਾ। ਸੇਠ ਦੀ ਇੰਨੀ ਗਲ ਸੁਣ ਕੇ ਮੈਂ ਲੋਹਾ ਲਾਖਾ ਹੋ ਗਿਆ ਤੇ ਕਿਹਾ, ਸੇਠ ਜੀ! ਨੌਕਰ ਮੈਂ ਨਹੀਂ, ਹੁਣ ਨੌਕਰ ਤੁਸੀਂ ਹੋ, ਮੇਰਾ ਜਦ ਜੀ ਚਾਹੇ ਮੈਂ ਕੱਢ ਸਕਦਾ ਹਾਂ। ਸੇਠ ਬੜਾ ਹੈਰਾਨ ਹੋਇਆ ਕਿ ਨੌਕਰ ਦੀ ਇਤਨੀ ਮਜ਼ਾਲ ਕਿ ਇਸ ਨੂੰ ਬੋਲਣ ਦੀ ਤਮੀਜ਼ ਵੀ ਨਹੀਂ ਰਹੀ। ਸੇਠ ਨੇ ਗੁਸੇ ਵਿਚ ਆ ਕੇ ਕਿਹਾ ਕਿ ਜਾਹ ਨਿਕਲ ਜਾ ਇਥੋਂ, ਮੈਂ ਤੈਨੂੰ ਹੁਣੇ ਨੌਕਰੀ ਤੋਂ ਬਰਖਾਸਤ ਕਰਦਾ ਹਾਂ। ਮੇਰੇ ਕੋਲ ਉਨ੍ਹਾਂ ਕਾਗਜ਼ਾਂ ਦੀ ਕਾਪੀ ਸੀ, ਮੈਂ ਸੇਠ ਨੂੰ ਦਿਖਾ ਕੇ ਕਿਹਾ ਕਿ ਸੇਠ ਜੀ! ਦੇਖੋ ਤੁਹਾਡੇ ਦਸਖਤ ਹੋਏ ਹੋਏ ਹਨ, ਇਸ ਵਿਚ ਲਿਖਿਆ ਹੈ ਕਿ ਇਸ ਮਿੱਲ ਦਾ ਮਾਲਕ ਮੈਂ ਹਾਂ, ਤੁਸੀਂ ਨਹੀਂ। ਹੁਣ ਤੁਸੀਂ ਸ਼ਰਾਫਤ ਨਾਲ ਬਾਹਰ ਨਿਕਲ ਜਾਵੋ ਨਹੀਂ ਤਾਂ ਮੈਂ ਧੱਕੇ ਮਰਵਾ ਕੇ ਬਾਹਰ ਕੱਢ ਦਿਆਂਗਾ। ਬਸ ਐਨਾ ਕਹਿਣ ਦੀ ਦੇਰ ਸੀ ਕਿ ਸੇਠ ਨੂੰ ਦਿਲ ਦਾ ਦੌਰਾ ਪਿਆ ਤੇ ਉਥੇ ਹੀ ਮਰ ਗਿਆ, ਉਸ ਨੇ ਪ੍ਰਾਣ ਤਿਆਗ ਦਿਤੇ ਤੇ ਇਸ ਸਦਮੇ ਨੂੰ ਸਹਿ ਨਹੀਂ ਸਕਿਆ। ਮੈਂ ਮਿਲ ਦਾ ਮਾਲਕ ਬਣ ਗਿਆ ਤੇ ਮੈਨੂੰ ਲੋਕੀ ਸੇਠ ਕਹਿ ਕੇ ਬੁਲਾਉਣ ਲੱਗ ਪਏ।

ਮੇਰੇ ਕੋਈ ਔਲਾਦ ਨਹੀਂ ਸੀ ਅਤੇ ਸੇਠ ਦੇ ਮਰਨ ਤੋਂ ਇਕ ਸਾਲ ਬਾਅਦ ਸਾਡੇ ਘਰ ਇਕ ਲੜਕਾ ਪੈਦਾ ਹੋਇਆ। ਘਰ ਵਿਚ ਬਹੁਤ ਖੁਸ਼ੀ ਮਨਾਈ ਤੇ ਕਿਹਾ ਕਿ ਦੇਖੋ, ਔਲਾਦ ਵੀ ਹੋ ਗਈ ਤੇ ਮਿੱਲ ਦੇ ਮਾਲਕ ਵੀ ਅਸੀਂ ਬਣ ਗਏ। ਲੜਕਾ ਥੋੜ੍ਹਾ ਵੱਡਾ ਹੋਇਆ। ਜਦੋਂ ਸੱਤ-ਅੱਠ ਸਾਲ ਦਾ ਹੋਇਆ ਤਾਂ ਬਿਮਾਰ ਹੋ ਗਿਆ। ਬਥੇਰੇ ਇਲਾਜ ਕਰਵਾਏ, ਡਾਕਟਰਾਂ ਦੇ ਕੋਈ ਸਮਝ ਨਹੀਂ ਆਇਆ ਕਿ ਉਸ ਨੂੰ ਕੀ ਬੀਮਾਰੀ ਸੀ। ਉਸ ਦੀ ਬੀਮਾਰੀ ਤੇ ਪੈਸਾ ਪਾਣੀ ਵਾਂਗ ਵਹਾਇਆ ਪਰ ਇਲਾਜ ਨਾ ਹੋ ਸਕਿਆ। ਫੇਰ ਵੱਡੇ ਡਾਕਟਰਾਂ ਨੇ ਸਲਾਹ ਦਿਤੀ ਕਿ ਇਸ ਨੂੰ ਇੰਗਲੈਂਡ ਲੈ ਕੇ ਜਾਵੋ, ਇਸ ਬੀਮਾਰੀ ਦਾ ਇਲਾਜ ਇਥੇ ਨਹੀਂ ਹੋ ਸਕਦਾ, ਬਾਹਰ ਹੀ ਹੋ ਸਕਦਾ ਹੈ। ਮੈਂ ਉਸ ਨੂੰ ਇੰਗਲੈਂਡ ਲੈ ਕੇ ਗਿਆ ਅਤੇ ਉਸ ਦੀ ਬੀਮਾਰੀ ਦਾ ਇਲਾਜ ਕਰਵਾਉਣ

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ

ਵਾਸਤੇ ਮੈਨੂੰ ਮਿੱਲ ਵੇਚਣੀ ਪਈ। ਬਾਹਰ ਵੀ ਟੱਕਰਾਂ ਮਾਰ ਕੇ ਵਾਪਸ ਹਿੰਦੋਸਤਾਨ ਆ ਗਿਆ, ਉਥੇ ਦੇ ਡਾਕਟਰਾਂ ਨੇ ਵੀ ਜਵਾਬ ਦੇ ਦਿਤਾ। ਹੁਣ ਘਰ ਦੀ ਹਾਲਤ ਇਹ ਹੋ ਗਈ ਕਿ ਘਰ ਦਾ ਖਰਚਾ ਚਲਾਉਣਾ ਵੀ ਮੁਸ਼ਕਲ ਹੋ ਗਿਆ ਸਗੋਂ ਸਿਰ ਤੇ ਕਰਜ਼ਾ ਚੜ੍ਹ ਚੁਕਿਆ ਸੀ। ਲੜਕਾ ਜਦੋਂ ਦਾ ਬੀਮਾਰ ਹੋਇਆ ਸੀ, ਉਹ ਨਾ ਹੀ ਕਦੀ ਹੱਸਿਆ ਸੀ ਤੇ ਨਾ ਹੀ ਕਦੀ ਬੋਲਿਆ ਸੀ।

ਇਕ ਦਿਨ ਦੀ ਗਲ ਕਿ ਅਸੀਂ ਦੋਵੇਂ ਜਣੇ ਉਸ ਦੇ ਮੰਜੇ ਕੋਲ ਬੈਠੇ ਸੀ, ਸਾਨੂੰ ਦੇਖ ਕੇ ਉਹ ਖਿੜਖਿੜਾ ਕੇ ਹੱਸਿਆ। ਅਸੀਂ ਥੋੜ੍ਹੇ ਖੁਸ਼ ਹੋਏ ਕਿ ਅੱਜ ਹੱਸਿਆ ਹੈ ਤੇ ਨਾਲ ਪਿਤਾ ਜੀ ਕਹਿ ਕੇ ਬੁਲਾਇਆ, ਕਹਿਣ ਲੱਗਿਆ, ਪਿਤਾ ਜੀ! ਮੈਂ ਤੁਹਾਥੋਂ ਇਕ ਗੱਲ ਪੁਛਣੀ ਹੈ, ਸੱਚ ਸੱਚ ਦੱਸਣਾ। ਮੈਂ ਕਿਹਾ, ਬੇਟਾ ਪੁਛੋ, ਮੈਂ ਸੱਚ ਸੱਚ ਦਸਾਂਗਾ। ਕਹਿਣ ਲੱਗਿਆ, ਪਿਤਾ ਜੀ! ਉਹ ਮਿੱਲ ਤੁਹਾਡੀ ਸੀ ਜਾਂ ਕਿਸੇ ਹੋਰ ਦੀ? ਮੈਂ ਚੁਪ ਕਰ ਗਿਆ। ਕਹਿਣ ਲੱਗਿਆ, ਸੱਚ ਸੱਚ ਦੱਸੋ, ਝੂਠ ਨਾ ਬੋਲਿਓ। ਠੀਕ ਠੀਕ ਦੱਸੋ ਤੁਹਾਨੂੰ ਉਹ ਮਿੱਲ ਕਿਵੇਂ ਪ੍ਰਾਪਤ ਹੋਈ ਸੀ ਤੇ ਤੁਸੀਂ ਸੇਠ ਕਿਵੇਂ ਬਣੇ ਸੀ? ਬੱਚਾ ਸੁੱਕ ਕੇ ਤੀਲ੍ਹੇ ਵਰਗਾ ਹੋ ਚੁਕਿਆ ਸੀ ਤੇ ਮੇਰੀ ਜ਼ਮੀਰ ਨੇ ਕਿਹਾ ਕਿ ਇਸ ਦਾ ਕੋਈ ਪਤਾ ਨਹੀਂ ਕਿੰਨੇ ਚਿਰ ਦਾ ਮਹਿਮਾਨ ਹੈ, ਮੈਂ ਸਭ ਕੁਝ ਇਸ ਨੂੰ ਦੱਸ ਦਿਆਂ। ਮੈਂ ਸਾਰਾ ਕੁਝ ਦੱਸ ਦਿਤਾ ਤੇ ਕਹਿਣ ਲੱਗਿਆ, ਹੁਣ ਤੁਹਾਡੇ ਕੋਲ ਕਿੰਨਾ ਕੁ ਪੈਸਾ ਜਮ੍ਹਾਂ ਹੈ? ਮੈਂ ਕਿਹਾ ਹੁਣ ਤਾਂ ਮੈਂ ਲੱਖਾਂ ਰੁਪਏ ਦਾ ਕਰਜ਼ਾਈ ਹਾਂ। ਫੇਰ ਹੱਸ ਪਿਆ, ਕਹਿਣ ਲੱਗਿਆ, ਤੁਹਾਨੂੰ ਪਤਾ ਹੈ, ਉਹ ਸੇਠ ਕੌਣ ਸੀ? ਮੈਂ ਕਿਹਾ, ਤੈਨੂੰ ਪਤਾ ਹੈ? ਕਹਿੰਦਾ ਹਾਂ। ਮੈਂ ਆਖਿਆ ਦੱਸ। ਕਹਿਣ ਲੱਗਿਆ, ਪਿਤਾ ਜੀ! ਮੈਂ ਓਹੀ ਸੇਠ ਹਾਂ ਤੇ ਤੁਹਾਡਾ ਪੁਤਰ ਬਣ ਕੇ ਤੁਹਾਥੋਂ ਬਦਲਾ ਲੈਣ ਵਾਸਤੇ ਆਇਆ ਹਾਂ, ਜਿਸ ਵਾਸਤੇ ਮੈਂ ਤੁਹਾਡੇ ਘਰ ਜਨਮ ਲਿਆ ਹੈ। ਹੁਣ ਮੇਰਾ ਕੰਮ ਹੋ ਚੁਕਿਆ ਹੈ, ਅੱਗੇ ਤੋਂ ਕਿਸੇ ਨਾਲ ਇਸ ਤਰ੍ਹਾਂ ਧੋਖਾ ਤੇ ਵਿਸ਼ਵਾਸਘਾਤ ਨਾ ਕਰਨਾ।

ਬੱਸ ਇੰਨੀ ਗੱਲ ਕਹਿ ਕੇ ਉਸ ਨੇ ਸੁਆਸ ਤਿਆਗ ਦਿਤੇ। ਉਸ ਦੇ ਮਰਨੇ ਤੇ ਸਾਰੇ ਰਿਸ਼ਤੇਦਾਰ ਆਏ, ਸਾਰੇ ਅਫਸੋਸ ਕਰ ਰਹੇ ਸਨ ਪਰ ਮੈਂ ਚੁਪ ਸੀ ਕਿਉਂਕਿ ਮੈਨੂੰ ਤਾਂ ਆਪਣੀ ਕਰਤੂਤ ਦਾ ਪਤਾ ਸੀ। ਜਦੋਂ ਸਾਰੇ ਵਿਦਾ ਹੋਣ ਲੱਗੇ, ਮੈਂ ਆਪਣੇ ਹੱਥ ਗਿੱਲੇ ਕਰਕੇ ਚੁਲ੍ਹੇ ਕੋਲ ਗਿਆ ਤੇ ਹੱਥਾਂ ਨੂੰ ਸੁਆਹ ਮਲ ਕੇ ਆਪਣੇ ਮੂੰਹ ਤੇ ਫੇਰ ਕੇ, ਮੂੰਹ ਕਾਲਾ ਕਰ ਲਿਆ ਤੇ ਸਾਰਿਆਂ ਨੂੰ ਉਚੀ ਆਵਾਜ਼ ਵਿਚ ਕਿਹਾ ਕਿ ਅਫਸੋਸ ਨਾ ਕਰੋ, ਇਹ ਮੇਰੇ ਕੀਤੇ ਦਾ ਹੀ ਫਲ ਹੈ। ਮੈਂ ਪਾਪੀ ਹਾਂ, ਮੈਂ ਜਿਸ ਤਰ੍ਹਾਂ ਦੀ ਕਰਨੀ ਕੀਤੀ, ਇਸੇ ਜਨਮ ਵਿਚ ਮੈਂ ਉਸ ਦਾ ਫਲ ਭੁਗਤ ਲਿਆ ਹੈ। ਤੁਸੀਂ ਵੀ ਕਿਸੇ ਨਾਲ ਵਿਸ਼ਵਾਸਘਾਤ ਤੇ ਧੋਖਾ ਨਾ ਕਰਿਓ। ਮੈਂ ਬੱਸ ਇਹੀ ਕਹਿਣ ਲੱਗ ਪਿਆ ਕਿ 'ਜੈਸੇ ਕੋ ਤੈਸਾ' ਭਾਵ ਜਿਹੋ ਜਿਹਾ ਕਰਮ ਮੈਂ ਬੀਜਿਆ, ਮੈਂ ਉਸੇ ਤਰ੍ਹਾਂ ਨਾਲ ਉਸ ਦਾ ਫਲ ਭੁਗਤਿਆ ਹੈ। ਮੈਨੂੰ ਸਾਰੇ ਪਾਗਲ ਪਾਗਲ ਕਹਿਣ ਲੱਗ ਪਏ ਪਰ ਮੈਂ ਸਾਰੇ ਪਰਿਵਾਰ ਵਿਚੋਂ ਉਸੇ ਤਰ੍ਹਾਂ ਕਾਲਾ ਮੂੰਹ ਕਰਕੇ ਜਿਧਰ ਨੂੰ ਮੇਰਾ ਮੂੰਹ ਸੀ ਉਧਰ ਨੂੰ ਹੀ ਭੱਜ ਪਿਆ ਤੇ ਕਾਲਕਾ ਦੇ ਇਨ੍ਹਾਂ ਪਹਾੜਾਂ ਵਿਚ ਆ ਕੇ ਲੁਕਿਆ ਹੋਇਆ ਹਾਂ, ਪਛਤਾਵਾ ਕਰ ਰਿਹਾ ਹਾਂ ਅਤੇ ਲੋਕ ਮੈਨੂੰ ਕਾਲੇ ਮੂੰਹ ਵਾਲਾ ਸੰਤ ਕਹਿੰਦੇ ਹਨ। ਲੋਕਾਂ ਤੋਂ ਤਾਂ ਮੈਂ ਦੂਰ ਹੀ ਰਹਿੰਦਾ ਹਾਂ। ਜਿਹੜਾ ਵੀ ਮੇਰੇ ਪਾਸ ਕਦੀ ਆ ਜਾਵੇ, ਉਸ ਨੂੰ ਕਹਿੰਦਾ ਹਾਂ ਕਿ ਕਿਸੇ ਨਾਲ ਮਾੜਾ ਕਰਮ ਨਾ ਕਰੀਂ ਭਾਈ, ਨਹੀਂ ਤਾਂ ਦਰਗਾਹ ਵਿਚ ਮੂੰਹ ਕਾਲਾ ਕੀਤਾ ਜਾਵੇਗਾ। ਮੈਨੂੰ ਪਤਾ ਹੈ ਕਿ ਦਰਗਾਹ ਵਿਚ ਮੇਰਾ ਮੂੰਹ ਕਾਲਾ ਹੋਵੇਗਾ ਪਰ ਮੈਂ ਪਸ਼ਚਾਤਾਪ ਕਰਨ ਲਈ ਜੀਉਂਦੇ ਜੀਅ ਆਪਣਾ ਮੂੰਹ ਆਪ ਹੀ ਕਾਲਾ ਕਰਕੇ ਰੱਖਦਾ ਹਾਂ ਤਾਂ ਕਿ ਲੋਕ ਸਮਝ ਲੈਣ ਕਿ ਮੈਂ ਪਾਪੀ ਹਾਂ, ਦੋਸ਼ੀ ਹਾਂ, ਗੁਨਹਗਾਰ ਹਾਂ। ਇਹ ਮੇਰੇ ਮਾੜੇ ਕਰਮਾਂ ਦਾ ਦੋਸ਼ ਹੈ।

***ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ॥***

***ਪੰਨਾ – 134***

***ਦਦੈ ਦੋਸੁ ਨ ਦੇਊ ਕਿਸੈ ਦੋਸੁ ਕਰੰਮਾ ਆਪਣਿਆ॥***
***ਜੋ ਮੈ ਕੀਆ ਸੋ ਮੈ ਪਾਇਆ ਦੋਸੁ ਨ ਦੀਜੈ ਅਵਰ ਜਨਾ॥***

***ਪੰਨਾ – 433***

ਇਸ ਕਰਕੇ ਮਨੁਖ ਨੂੰ ਸਾਵਧਾਨ ਰਹਿਣਾ ਚਾਹੀਦਾ ਹੈ ਤੇ ਪਤਾ ਹੋਣਾ ਚਾਹੀਦਾ ਹੈ ਕਿ ਮੈਂ ਕਿਹੋ ਜਿਹੇ ਕਰਮ ਬੀਜ ਰਿਹਾ ਹਾਂ ਕਿਉਂਕਿ ਇਸ ਦਾ ਫਲ ਅਵੱਸ਼ ਹੀ ਭੁਗਤਣਾ ਪੈਂਦਾ ਹੈ।

***ਭੋਗੇ ਬਿਨ ਭਾਗੈ ਨਹੀ ਕਰਮ ਗਤੀ ਬਲਵਾਨ॥***

ਸੋ ਇਹ ਬਾਬਾ ਜੀ ਦੀ ਅੱਖੀਂ ਦੇਖੀ ਜ਼ਿੰਦਾ ਮਿਸਾਲ ਹੈ ਕਿ ਕਿਵੇਂ ਪ੍ਰਭੂ ਦੀ ਦਰਗਾਹ ਵਿਚ ਕਰਮਾਂ ਦਾ ਲੇਖਾ ਜੋਖਾ ਹੁੰਦਾ ਹੈ। ਉਹ ਇਨਸਾਨ ਜੋ ਧੋਖੇ ਫਰੇਬ ਨਾਲ ਦੂਜੇ ਦੀ ਦੌਲਤ ਹੜੱਪ ਕਰਕੇ ਲੱਖਪਤੀ ਬਣਨਾ ਚਾਹੁੰਦਾ ਸੀ, ਉਹ ਕੁਝ ਸਾਲਾਂ ਵਿਚ ਕੰਗਾਲ ਬਣ ਗਿਆ ਅਤੇ ਉਹ ਦੌਲਤ ਉਸ ਨਾਲ ਵਫਾਈ ਨਹੀਂ ਕਰ ਸਕੀ। ਉਸ ਦੰਪਤੀ ਦੇ ਮਨਾਂ ਦੀ ਸ਼ਾਂਤੀ ਭੰਗ ਕਰਕੇ ਉਨ੍ਹਾਂ ਨੂੰ ਦਰ ਦਰ ਦੀਆਂ ਠੋਕਰਾਂ ਖਾਣ ਲਈ ਮਜਬੂਰ ਕਰ ਦਿਤਾ। ਮਨ ਦੀ ਸ਼ਾਂਤੀ ਲਈ ਗੁਰੂ ਮਹਾਰਾਜ ਜੀ ਦਾ ਫੁਰਮਾਨ ਹੈ ਕਿ ਆਪਣੀ ਨੇਕ ਕਮਾਈ ਵਿਚੋਂ ਦਾਨ ਦੇਣਾ ਚਾਹੀਦਾ ਹੈ ਤੇ ਹੱਥੋਂ ਦੇ ਕੇ ਭਲਾ ਮਨਾਉਣਾ ਚਾਹੀਦਾ ਹੈ।

***ਘਾਲਿ ਖਾਇ ਕਿਛੁ ਹਥਹੁ ਦੇਇ॥***
***ਨਾਨਕ ਰਾਹੁ ਪਛਾਣਹਿ ਸੇਇ॥*** ***ਪੰਨਾ – 1245***

## ਰਾਮਾ ਕ੍ਰਿਸ਼ਨਾ ਮਿਸ਼ਨ ਵਿਚ ਲੈਕਚਰ

ਜਦੋਂ ਬਾਬਾ ਜੀ ਇਥੇ ਚੰਡੀਗੜ੍ਹ ਨਿਵਾਸ ਰੱਖਦੇ ਸੀ ਤਾਂ ਰਾਮਾ ਕ੍ਰਿਸ਼ਨ ਮਿਸ਼ਨ ਦੇ ਮੁਖੀ ਸੁਆਮੀ ਜੀ ਨੇ

ਚਾਹਿਆ ਕਿ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਉਤਸਵ ਮਨਾਇਆ ਜਾਵੇ ਅਤੇ ਇਸ ਸੰਬੰਧ ਵਿਚ ਉਨ੍ਹਾਂ ਨੇ ਬਹੁਤ ਪੜ੍ਹੇ ਲਿਖੇ ਵਿਦਵਾਨ ਪ੍ਰੋਫੈਸਰ ਤੇ ਬੁਧੀਜੀਵੀਆਂ ਨੂੰ ਬੁਲਾ ਕੇ ਲੈਕਚਰ ਕਰਵਾਏ ਜਾਣ ਦਾ ਪ੍ਰਬੰਧ ਕੀਤਾ ਤਾਂ ਕਿ ਉਨ੍ਹਾਂ ਦੇ ਅਨੁਆਈਆਂ ਨੂੰ ਵੀ ਗੁਰੂ ਮਹਾਰਾਜ ਜੀ ਦੇ ਪਰਮ ਪਵਿੱਤਰ ਜੀਵਨ ਬਾਰੇ ਜਾਣਕਾਰੀ ਮਿਲ ਸਕੇ। ਇਸ ਦਾ ਆਯੋਜਨ ਲਾਲਾ ਲਾਜਪਤ ਰਾਏ ਭਵਨ, ਸੈਕਟਰ 15 ਵਿਚ ਕੀਤਾ ਗਿਆ ਸੀ। ਇਸ ਵਿਚ ਹਰਬੰਸ ਸਿੰਘ ਦੁਆਬੀਆ ਜੀ ਨੇ ਵੀ ਲੈਕਚਰ ਦੇਣਾ ਸੀ। ਬਾਬਾ ਜੀ ਦਸਿਆ ਕਰਦੇ ਸਨ ਕਿ ਦੁਆਬੀਆ ਸਾਹਿਬ ਨੇ ਕਿਹਾ ਕਿ ਤੁਸੀਂ ਹੀ ਮੇਰਾ ਲੈਕਚਰ ਲਿਖ ਕੇ ਮੈਨੂੰ ਦੇ ਦਿਓ ਜੋ ਮੈਂ ਉਥੇ ਪੜ੍ਹ ਕੇ ਸੁਣਾ ਦਿਆਂਗਾ। ਇਸੇ ਤਰ੍ਹਾਂ ਹੋਇਆ, ਹੋਰ ਵਕਤਾਵਾਂ ਨੇ ਆਪਣੇ ਆਪਣੇ ਲੈਕਚਰ ਦਸ਼ਮੇਸ਼ ਪਿਤਾ ਜੀ ਬਾਰੇ ਦਿਤੇ ਤੇ ਫੇਰ ਦੁਆਬੀਆ ਸਾਹਿਬ ਦਾ ਨਾਮ ਸਟੇਜ ਤੇ ਬੋਲਿਆ ਗਿਆ। ਉਸ ਵੇਲੇ ਉਸ ਨੂੰ ਪਤਾ ਨਹੀਂ ਕੀ ਹੋਇਆ, ਉਸ ਨੇ ਸਟੇਜ ਤੇ ਜਾ ਕੇ ਮੇਰਾ ਹੀ ਨਾਮ ਲੈ ਦਿਤਾ ਤੇ ਕਿਹਾ ਕਿ ਮੈਂ ਵੀ ਉਨ੍ਹਾਂ ਪਾਸੋਂ ਹੀ ਲਿਖਵਾਇਆ ਹੈ। ਬੇਹਤਰ ਤਾਂ ਇਹ ਹੀ ਹੈ ਕਿ ਉਹ ਖੁਦ ਹੀ ਇਹ ਲੈਕਚਰ ਦੇਣ। ਇਸ ਤਰ੍ਹਾਂ ਅਚਾਨਕ ਹੀ, ਬਗੈਰ ਕਿਸੇ ਤਿਆਰੀ ਤੇ ਬਾਬਾ ਜੀ ਨੂੰ ਸਟੇਜ ਤੇ ਲੈਕਚਰ ਦੇਣ ਲਈ ਬੁਲਾ ਲਿਆ ਗਿਆ। ਬਾਬਾ ਜੀ ਨੇ ਸਟੇਜ ਤੇ ਖੜ੍ਹੇ ਹੁੰਦੇ ਸਾਰ ਹੀ ਇਹ ਬੋਲ ਕੇ ਲੈਕਚਰ ਸ਼ੁਰੂ ਕੀਤਾ ਕਿ 'ਰਾਜ ਕਰੇਗਾ ਖਾਲਸਾ'। ਬੱਸ ਇੰਨਾਂ ਕਹਿਣ ਦੀ ਦੇਰ ਸੀ ਕਿ ਸਾਰਿਆਂ ਦੇ ਕੰਨ ਖੜ੍ਹੇ ਹੋ ਗਏ ਤੇ ਸਾਰੇ ਹੈਰਾਨ ਸਨ ਕਿ ਹੁਣ ਪਤਾ ਨਹੀਂ ਅੱਗੇ ਕਿਸ ਤਰ੍ਹਾਂ ਨਾਲ ਬੋਲਣਗੇ ਜੇ ਸ਼ੁਰੂਆਤ ਹੀ 'ਰਾਜ ਕਰੇਗਾ ਖਾਲਸਾ' ਨਾਲ ਕੀਤੀ ਹੈ। ਬਾਬਾ ਜੀ ਨੇ ਆਪਣਾ ਲੈਕਚਰ ਜਾਰੀ ਰੱਖਦਿਆਂ ਦੱਸਿਆ ਕਿ ਆਪ ਨੂੰ ਕਿਸੇ ਤੌਖਲੇ ਦੀ ਲੋੜ ਨਹੀਂ, ਇਹ 'ਸਤਿ' ਬਾਤ ਹੈ। ਖਾਲਸਾ ਆਦਿ ਕਾਲ ਤੋਂ ਰਾਜ ਕਰਦਾ ਆਇਆ ਹੈ ਤੇ ਰਾਜ ਕਰਦਾ ਰਹੇਗਾ। ਪਰੰਤੂ ਇਸ ਖਾਲਸੇ ਨੂੰ ਪੂਰਨ ਸਰੂਪ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਪਾਤਸ਼ਾਹ ਜੀ ਨੇ ਦਿਤਾ ਜਿਨ੍ਹਾਂ ਦਾ ਪ੍ਰਕਾਸ਼ ਉਤਸਵ ਮਨਾਉਣ ਲਈ ਆਪਾਂ ਸਾਰੇ ਇਥੇ ਇਕੱਠੇ ਹੋਏ ਹਾਂ। ਦਸ਼ਮੇਸ਼ ਪਿਤਾ ਜੀ ਨੇ ਖਾਲਸੇ ਨੂੰ ਬਹੁਤ ਬਚਿਤਰ ਬਣਾਇਆ ਹੈ ਅਤੇ ਗੁਰੂ ਤੇ ਚੇਲੇ ਵਿਚ ਕੋਈ ਅੰਤਰ ਨਹੀਂ ਰਹਿਣ ਦਿਤਾ। ਦੇਸ਼ ਭਰ ਦੇ ਚਾਰੇ ਵਰਨਾਂ ਤੇ ਜਾਤੀਆਂ ਦੇ ਲੋਕਾਂ ਵਿਚੋਂ ਪੰਜ ਨੂੰ ਚੁਣਿਆਂ ਜੋ ਭਾਰਤਵਰਸ਼ ਦੇ ਵੱਖ-ਵੱਖ ਹਿੱਸਿਆਂ ਨਾਲ ਸੰਬੰਧ ਰੱਖਦੇ ਸਨ। ਉਨ੍ਹਾਂ ਦੇ ਸੀਸ, ਧੜ ਤੋਂ ਅਲੱਗ ਕਰਕੇ, ਫੇਰ ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕੀਤਾ। ਜਦੋਂ ਗੁਰੂ ਮਹਾਰਾਜ ਅੰਮ੍ਰਿਤ ਤਿਆਰ ਕਰ ਰਹੇ ਸੀ ਤਾਂ ਦੋ ਬੂੰਦਾਂ ਹੇਠਾਂ ਡਿਗ ਪਈਆਂ ਜੋ ਦੋ ਚਿੜੀਆਂ ਨੇ ਪੀ ਲਈਆਂ। ਦੋਵਾਂ ਨੇ ਇਤਨਾਂ ਯੁਧ ਕੀਤਾ ਕਿ ਲਹੂ ਲੁਹਾਨ ਹੋ ਗਈਆਂ। ਸਿੰਘਾਂ ਨੇ ਮਾਤਾ ਜੀ ਨੂੰ ਦੱਸਿਆ ਕਿ ਗੁਰੂ ਦਸ਼ਮੇਸ਼ ਪਿਤਾ ਜੀ ਬੜੇ ਤੇਜ ਵਾਲਾ ਅੰਮ੍ਰਿਤ ਤਿਆਰ ਕਰ ਰਹੇ ਹਨ ਤਾਂ ਮਾਤਾ ਜੀ ਨੇ ਇਸ ਅੰਮ੍ਰਿਤ ਵਿਚ ਪਤਾਸੇ ਪਾ ਕੇ ਇਸ ਨੂੰ ਮਿਠਾ ਬਣਾਇਆ ਤਾਂ ਕਿ ਸਿੰਘਾਂ ਵਿਚ ਮਿਠਾਸ ਵੀ ਬਣੀ ਰਹੇ। ਜਦੋਂ ਅੰਮ੍ਰਿਤ ਤਿਆਰ ਹੋ ਗਿਆ ਤਾਂ ਗੁਰੂ ਮਹਾਰਾਜ ਜੀ ਨੇ ਪੰਜਾਂ ਦੇ ਧੜਾਂ ਨਾਲ ਸਿਰ ਜੋੜ ਕੇ, ਅੰਮ੍ਰਿਤ ਦਾ ਛਿੱਟਾ ਮਾਰਿਆ ਤੇ ਸੁਰਜੀਤ ਕਰ ਦਿਤਾ। ਉਸ ਵੇਲੇ ਔਰੰਗਜ਼ੇਬ ਨੇ ਇਕ ਆਪਣਾ ਖਾਸ ਜਸੂਸ ਭੇਜਿਆ ਹੋਇਆ ਸੀ, ਉਸ ਨੇ ਲਿਖਿਆ ਹੈ ਕਿ ਕੀ ਉਸ ਨੂੰ ਇਹ ਪਤਾ ਨਹੀਂ ਲਗ ਸਕਿਆ ਕਿ ਜਿਸ ਦਾ ਧੜ ਸੀ, ਉਸੇ ਦਾ ਹੀ ਸਿਰ ਜੋੜਿਆ ਗਿਆ ਸੀ? ਪਰ ਮੈਨੂੰ ਲਗਦਾ ਹੈ, ਧੜ ਕਿਸੇ ਹੋਰ ਦਾ ਸੀ ਤੇ ਸਿਰ ਕਿਸੇ ਹੋਰ ਦਾ ਸੀ। ਪੰਜਾਂ ਨੂੰ ਗੁਰੂ ਮਹਾਰਾਜ ਜੀ ਨੇ ਖੰਡੇ ਬਾਟੇ ਦਾ ਅੰਮ੍ਰਿਤ ਛਕਾਇਆ, ਫੇਰ ਉਨ੍ਹਾਂ ਤੋਂ ਆਪ ਅੰਮ੍ਰਿਤ ਛਕਿਆ। ਸੋ ਇਸ ਤਰ੍ਹਾਂ ਨਾਲ ਇਹ ਖਾਲਸਾ ਪ੍ਰਗਟ ਕੀਤਾ ਤੇ ਇਸ ਨੂੰ ਇਹ ਨਾਅਰਾ ਤੇ ਜੈਕਾਰਾ ਦਿਤਾ – 'ਵਾਹਿਗੁਰੂ ਜੀ ਕਾ ਖਾਲਸਾ॥ ਵਾਹਿਗੁਰੂ ਜੀ ਕੀ ਫਤਹਿ॥' ਭਾਵ ਇਹ ਖਾਲਸਾ ਵਾਹਿਗੁਰੂ ਜੀ ਦਾ ਹੈ ਅਤੇ ਇਸ ਦੀ ਫਤਹਿ ਭਾਵ ਜਿਤ ਵੀ ਵਾਹਿਗੁਰੂ ਦੀ ਹੈ। ਇਸ ਨੇ ਆਤਮ ਰਸ ਦਾ ਅਨੰਦ ਮਾਣਦੇ ਹੋਏ, ਆਪਣੇ ਆਪ ਨੂੰ ਪੂਰਨ ਤੌਰ ਤੇ ਪ੍ਰਭੂ ਵਿਚ ਲੀਨ ਕਰ ਦੇਣਾ ਹੈ। ਦੂਜੇ ਪਾਸੇ ਉਥੇ ਕਿਸੇ ਨਾਲ ਅਨਿਆਂ, ਧੱਕਾ ਜਾਂ ਜ਼ੁਲਮ ਨਹੀਂ ਹੋਣ ਦੇਣਾ, ਇਸ ਨੇ ਗਰੀਬਾਂ ਦੀ ਰੱਖਿਆ ਕਰਨੀ ਹੈ, ਨਿਤਾਣਿਆਂ ਦਾ ਤਾਣ ਬਣਨਾ ਹੈ, ਗੁਰੂ ਦੀ ਦੱਸੀ ਹੋਈ ਮਾਣ ਮਰਯਾਦਾ ਵਿਚ ਰਹਿ ਕੇ ਸਭ ਦੀ ਸਹਾਇਤਾ ਕਰਨੀ ਹੈ। ਇਸ ਨੇ ਆਪਣਾ ਆਚਰਣ ਬਹੁਤ ਉਚਾ ਰਖਣਾ ਹੈ ਕਿਉਂਕਿ ਇਹ ਅਕਾਲ ਪੁਰਖ ਦੀ ਫੌਜ ਹੈ।

***ਖਾਲਸਾ ਅਕਾਲ ਪੁਰਖ ਕੀ ਫੌਜ॥***
***ਪ੍ਰਗਟਿਓ ਖਾਲਸਾ ਪ੍ਰਮਾਤਮ ਕੀ ਮੌਜ॥***

***(ਸਰਬ ਲੋਹ ਗ੍ਰੰਥ)***

ਜਦੋਂ ਤੱਕ ਇਸ ਦੇ ਅੰਦਰ ਨਾਮ ਸ਼ਕਤੀ ਸਮਾਈ ਰਹੇਗੀ ਤੇ ਇਹ ਆਤਮ ਰਸ ਮਾਣਦਾ ਹੋਇਆ ਪ੍ਰਭੂ ਵਿਚ ਅਭੇਦਤਾ ਵਤ ਰਹੇਗਾ ਤਾਂ ਇਸ ਦੀ ਹਰ ਮੈਦਾਨ ਵਿਚ ਜਿਤ ਹੋਵੇਗੀ, ਭਾਵੇਂ ਉਹ ਆਰਥਿਕ ਹੈ, ਰਾਜਸੀ ਹੈ, ਭਾਈਚਾਰਕ ਹੈ, ਰੂਹਾਨੀ ਹੈ। ਇਹ ਸਭ ਕੁਝ ਇਸ ਗੱਲ ਤੇ ਅਧਾਰਿਤ ਹੈ ਕਿ ਉਹ ਸਚਮੁਚ ਹੀ ਵਾਹਿਗੁਰੂ ਨਾਲ ਅਭੇਦ ਅਵਸਥਾ ਵਿਚ ਇਕ ਮਿਕ ਹੋ ਕੇ ਵਰਤਦਾ ਹੋਵੇ ਅਤੇ ਉਸ ਨੂੰ ਦਿਬਯ ਨੇਤਰਾਂ ਰਾਹੀਂ ਘਟ ਘਟ ਵਿਚ ਪ੍ਰਭੂ ਦੇ ਪ੍ਰਤੱਖ ਝਲਕਾਰੇ ਮਸਤ ਕਰਦੇ ਹੋਣ। ਅਜਿਹੇ ਖਾਲਸੇ ਨੂੰ ਕਦੀ ਵੀ ਹਾਰ ਦਾ ਮੂੰਹ ਨਹੀਂ ਵੇਖਣਾ ਪੈਂਦਾ ਕਿਉਂਕਿ ਸਰਬੱਤ ਦੇ ਭਲੇ ਲਈ ਫੈਲਿਆ ਹੋਇਆ ਓਰਾ ਹਰ ਕਿਸੇ ਨੂੰ ਆਪਣੇ ਪਿਆਰ ਦੇ ਕਲਾਵੇ ਵਿਚ ਲੈ ਕੇ, ਪ੍ਰੇਮ ਤੇ ਅਪਣੱਤ ਦੀਆਂ ਤਰੰਗਾਂ ਰਾਹੀਂ ਆਪਣਾ ਬਣਾ

ਲੈਂਦਾ ਹੈ। ਐਸਾ ਖਾਲਸਾ ਸਰਬੱਤ ਦਾ ਸਾਂਝਾ ਹੋਣ ਕਰਕੇ, ਸਭ ਦਾ ਸੇਵਾਦਾਰ ਹੁੰਦਾ ਹੈ। ਇਸ ਲਈ ਅੰਮ੍ਰਿਤ ਦੀ ਸ਼ਕਤੀ ਦੇ ਨਾਲ ਨਾਲ ਇਸ ਵਿਚ ਭਗਤੀ ਦਾ ਅੰਸ ਵੀ ਗੁਰੂ ਮਹਾਰਾਜ ਨੇ ਕੁਟ ਕੁਟ ਕੇ ਭਰਿਆ ਹੋਇਆ ਹੈ।

*ਆਤਮ ਰਸ ਜਿਹ ਜਾਨਹੀ, ਸੋ ਹੈ ਖਾਲਸ ਦੇਵ॥*
*ਪ੍ਰਭ ਮਹਿ, ਮੋ ਮਹਿ, ਤਾਸ ਮਹਿ, ਰੰਚਕ ਨਾਹਨ ਭੇਵ॥*
***(ਸਰਬ ਲੋਹ ਗ੍ਰੰਥ)***

ਖਾਲਸਾ ਪਦ ਦੇ ਪੰਜ ਪਿਆਰਿਆਂ ਰਾਹੀਂ ਬਾਣੀ ਦੀ ਸ਼ਕਤੀ ਦੇ ਨਾਲ ਤਿਆਰ ਕੀਤੀ ਪਾਹੁਲ, ਸ਼ਕਤੀ ਦਾ ਭੰਡਾਰ ਹੋਇਆ ਕਰਦਾ ਹੈ। ਜਿਸ ਨੇ ਪੰਜ ਪਿਆਰਿਆਂ ਦੀ ਪਵਿੱਤਰ ਰਸਨਾ ਤੋਂ ਗੁਰਮੰਤਰ ਦੀ ਗੁੰਜਾਰ ਸੁਣ ਕੇ ਅੰਦਰ ਵਸਾ ਲਈ, ਉਸ ਦੇ ਅੰਦਰੋਂ ਨਾਮ ਧੁਨ ਅਲੋਪ ਨਹੀਂ ਹੋਇਆ ਕਰਦੀ। ਗੁਰਮੰਤਰ ਦੀ ਸ਼ਕਤੀ ਉਸ ਦੇ ਰੋਮ ਰੋਮ ਵਿਚ ਸਮਾਅ ਜਾਇਆ ਕਰਦੀ ਹੈ ਅਤੇ ਮੰਤਰ ਬਲ ਕਰਕੇ, ਜਪ ਕਰਕੇ, ਸਾਧਨਾ ਕਰਕੇ ਉਹ ਉਸ ਅੰਮ੍ਰਿਤ ਕੁੰਡ ਤਕ ਪਹੁੰਚ ਜਾਂਦੀ ਹੈ ਤੇ ਫਿਰ ਉਹ ਪ੍ਰਭੂ ਦੇ ਰੰਗ ਵਿਚ ਮਸਤ ਹੋ ਕੇ ਜੀਉਂਦਾ ਹੈ ਤੇ ਵਡਭਾਗਾ ਬਣ ਜਾਂਦਾ ਹੈ। ਉਹ ਹਰ ਵਕਤ ਉਸ ਅੰਮ੍ਰਿਤ ਦਾ ਸਵਾਦ ਅੰਤਰ ਆਤਮੇ ਚਖਦਾ ਰਹਿੰਦਾ ਹੈ ਤੇ ਤ੍ਰਿਪਤ ਹੋ ਜਾਂਦਾ ਹੈ, ਜਿਸ ਬਾਰੇ ਫੁਰਮਾਨ ਹੈ–

ਸ੍ਰੀ ਗੁਰੂ ਗੋਬਿੰਦ ਸਿੰਘ ਜੀ, ਬਾਬਾ ਬੰਦਾ ਸਿੰਘ ਬਹਾਦਰ ਜੀ ਨੂੰ ਉਪਦੇਸ਼ ਦੇ ਰਹੇ ਹਨ।

*ਲਾਲ ਰੰਗੁ ਤਿਸ ਕਉ ਲਗਾ ਜਿਸ ਕੇ ਵਡਭਾਗਾ॥*
*ਮੈਲਾ ਕਦੇ ਨ ਹੋਵਈ ਨਹ ਲਾਗੈ ਦਾਗਾ॥*
*ਪ੍ਰਭ ਪਾਇਆ ਸੁਖਦਾਈਆ ਮਿਲਿਆ ਸੁਖ ਭਾਇ॥*
*ਸਹਜਿ ਸਮਾਨਾ ਭੀਤਰੇ ਛੋਡਿਆ ਨਹ ਜਾਇ॥*
*ਜਰਾ ਮਰਾ ਨਹ ਵਿਆਪਈ ਫਿਰਿ ਦੂਖੁ ਨ ਪਾਇਆ॥*
*ਪੀ ਅੰਮ੍ਰਿਤੁ ਆਘਾਨਿਆ ਗੁਰਿ ਅਮਰੁ ਕਰਾਇਆ॥*
*ਸੋ ਜਾਨੈ ਜਿਨਿ ਚਾਖਿਆ ਹਰਿ ਨਾਮੁ ਅਮੋਲਾ॥*
*ਕੀਮਤਿ ਕਹੀ ਨ ਜਾਈਐ ਕਿਆ ਕਹਿ ਮੁਖਿ ਬੋਲਾ॥*
*ਸਫਲ ਦਰਸੁ ਤੇਰਾ ਪਾਰਬ੍ਰਹਮ ਗੁਣ ਨਿਧਿ ਤੇਰੀ ਬਾਣੀ॥*
*ਪਾਵਉ ਧੂਰਿ ਤੇਰੇ ਦਾਸ ਕੀ ਨਾਨਕ ਕੁਰਬਾਣੀ॥*
***ਪੰਨਾ – 809***

ਸੋ ਇਸ ਤਰ੍ਹਾਂ ਨਾਲ ਇਹ ਖਾਲਸਾ ਪਦਵੀ ਸ੍ਰੀ ਗੁਰੂ ਗੋਬਿੰਦ ਸਿੰਘ ਮਹਾਰਾਜ ਜੀ ਨੇ ਬਖਸ਼ੀ ਤੇ ਖਾਲਸੇ ਨੂੰ ਸੰਸਾਰ ਦੀ ਸੇਵਾ ਲਈ ਪੈਦਾ ਕੀਤਾ ਹੈ। ਇਸ ਕਰਕੇ ਜੋ ਨਿਰਮਲ ਮਨੁੱਖ ਹੈ ਉਸ ਨੂੰ ਖਾਲਸਾ ਕਹਿੰਦੇ ਹਨ, ਉਹ ਹਮੇਸ਼ਾ ਹੀ ਰਾਜ ਕਰਦਾ ਆਇਆ ਹੈ। ਆਪ ਸਾਰੇ ਹੈਰਾਨ ਹੋ ਗਏ ਜਦੋਂ ਮੈਂ ਕਿਹਾ ਕਿ 'ਰਾਜ ਕਰੇਗਾ ਖਾਲਸਾ'। ਇਹ ਖਾਲਸਾ ਤਾਂ ਪਹਿਲਾਂ ਵੀ ਰਾਜ ਕਰਦਾ ਆਇਆ ਹੈ ਕਿਉਂਕਿ ਪੂਰਨ ਬ੍ਰਹਮਗਿਆਨੀ ਤੇ ਤੱਤਬੇਤੇ ਪੁਰਸ਼ ਨੂੰ ਹੀ ਖਾਲਸਾ ਆਖਿਆ ਜਾਂਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕਾਂ ਮਿਸਾਲਾਂ ਐਸੇ ਭਗਤਾਂ ਦੀਆਂ ਹਨ ਜਿਨ੍ਹਾਂ ਦਾ ਰਾਜ ਸਾਰੀ ਸ੍ਰਿਸ਼ਟੀ ਤੇ ਚਲਦਾ ਸੀ ਕਿਉਂਕਿ ਉਹ ਆਤਮ ਪਦਵੀ ਦੇ ਮਾਲਕ ਸਨ। ਭਗਤ ਨਾਮਦੇਵ ਜੀ ਨੇ 24 ਘੰਟੇ ਦੀ ਮਰੀ ਹੋਈ ਗਊ ਨੂੰ ਜ਼ਿੰਦਾ ਕਰਕੇ ਬਛੜੇ ਨੂੰ ਦੁਧ ਪਿਆਇਆ ਤੇ ਗਊ ਦਾ ਦੁਧ ਚੋਇਆ। ਬਾਬਾ ਅਟੱਲ ਰਾਇ ਜੀ ਨੇ ਪਿਤ ਲੈਣ ਦੇ ਬਦਲੇ ਮੋਹਨ ਨੂੰ ਜੀਵਤ ਕਰ ਦਿਤਾ। ਬਾਬਾ ਗੁਰਦਿਤਾ ਜੀ ਨੇ ਸ਼ੇਰ ਦੇ ਭੁਲੇਖੇ ਮਰੀ ਹੋਈ ਨੂੰ ਜ਼ਿੰਦਾ ਕਰ ਦਿਤਾ। ਗੁਰੂ ਸਤਵੇਂ ਪਾਤਸ਼ਾਹ ਜੀ ਨੇ ਇਕ ਪੰਡਤ ਦੇ ਮਰੇ ਹੋਏ ਲੜਕੇ ਨੂੰ ਜ਼ਿੰਦਾ ਕੀਤਾ ਪਰੰਤੂ ਉਸਦੇ ਬਦਲੇ ਭਾਈ ਜੀਵਨ ਨੂੰ ਆਪਣਾ ਸਰੀਰ ਛੱਡਣਾ ਪਿਆ। ਸੂਫੀ ਫਕੀਰ ਸ਼ਮਸਤਬਰੇਜ਼ ਨੇ ਨਵਾਬ ਦੇ ਮਰੇ ਹੋਏ ਲੜਕੇ ਨੂੰ ਇਹ ਕਹਿ ਕੇ ਜ਼ਿੰਦਾ ਕਰ ਦਿਤਾ ਕਿ 'ਐ ਲੜਕੇ! ਦਰਵੇਸ਼ ਕੇ ਹੁਕਮ ਸੇ ਖੜ੍ਹਾ ਹੋ ਜਾ'। ਗੁਰੂ ਨਾਨਕ ਪਾਤਸ਼ਾਹ ਜੀ ਨੇ ਦਿਲੀ ਵਿਚ ਜਮੁਨਾ ਦੇ ਕੰਢੇ ਜਿਥੇ ਗੁਰਦੁਆਰਾ ਮਜਨੂੰ ਟਿੱਲਾ ਹੈ, ਉਥੇ ਮਹਾਵਤ ਦੇ ਇਕ ਮਰੇ ਹੋਏ ਹਾਥੀ ਨੂੰ ਜ਼ਿੰਦਾ ਕਰ ਦਿਤਾ, ਪਰੰਤੂ ਨਵਾਬ ਦੇ ਜ਼ਿਦ ਕਰਨ ਤੇ ਜਦੋਂ ਮਹਾਰਾਜ ਨੇ ਕਿਹਾ, ਇਹ ਤਾਂ ਮਰਿਆ ਹੋਇਆ ਹੀ ਹੈ, ਹਾਥੀ ਫੇਰ ਧੜੰਮ ਕਰਕੇ ਡਿਗ ਪਿਆ ਤੇ ਸਰੀਰ ਛੱਡ ਗਿਆ। ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਨੇ ਅਟਕ ਦਰਿਆ ਨੂੰ ਮਹਾਰਾਜਾ ਰਣਜੀਤ ਸਿੰਘ ਦੀ ਫੌਜ ਦੇ ਲੰਘਣ ਵਾਸਤੇ ਰੋਕ ਦਿਤਾ ਤੇ ਅਟਕ ਗਿਟੇ ਗਿਟੇ ਪਾਣੀ ਹੋ ਕੇ ਚੱਲਣ ਲੱਗ ਪਿਆ। ਦੂਸਰੀ ਪਾਤਸ਼ਾਹੀ ਦੇ ਇਕ ਸਿਖ ਭਾਈ ਪਾਰੋ ਪਰਮਹੰਸ ਜੀ ਵਿਚ ਇੰਨੀ ਸ਼ਕਤੀ ਸੀ ਕਿ ਉਹ ਇਕ ਦਫਾ ਜਾ ਰਹੇ ਸਨ ਤੇ ਦਰਿਆ ਬਿਆਸ ਚੜ੍ਹਿਆ ਹੋਇਆ ਸੀ

ਅਤੇ ਕਿਨਾਰੇ ਤੇ ਬੈਠਾ ਲਹੌਰ ਦੇ ਨਵਾਬ ਦਾ ਫੌਜਦਾਰ ਉਡੀਕ ਰਿਹਾ ਸੀ ਕਿ ਪਾਣੀ ਉਤਰੇ ਪਰੰਤੂ ਉਹ ਹੈਰਾਨ ਹੋ ਗਿਆ ਕਿ ਭਾਈ ਪਾਰੋ, ਸਣੇ ਘੋੜੇ ਪਾਣੀ ਉਤੋਂ ਦੀ ਇਸ ਤਰ੍ਹਾਂ ਪਾਰ ਹੋ ਗਏ ਜਿਵੇਂ ਧਰਤੀ ਉਤੋਂ ਦੀ ਜਾਈਦਾ ਹੈ। ਗੁਰੂ ਤੀਸਰੇ ਪਾਤਸ਼ਾਹ ਜੀ ਗੁਰਿਆਈ ਮਿਲਣ ਤੋਂ ਪਹਿਲਾਂ ਗੁਰੂ ਅੰਗਦ ਸਾਹਿਬ ਵਾਸਤੇ ਹਰ ਰੋਜ਼ ਖਿਚੜੀ ਬਣਾ ਕੇ ਲਿਆਇਆ ਕਰਦੇ ਸਨ। ਇਕ ਦਿਨ ਹਨ੍ਹੇਰੀ ਆ ਗਈ, ਅੱਗ ਨਹੀਂ ਬਲਦੀ ਸੀ ਤੇ ਆਪ ਨੇ ਕਿਹਾ ਕਿ ਥੋੜ੍ਹੀ ਦੇਰ ਠਹਿਰ ਜਾ ਤਾਂ ਹਨ੍ਹੇਰੀ ਰੁਕ ਗਈ ਸੀ। ਬਾਦਸ਼ਾਹ ਇਬਰਾਹੀਮ ਆਦਮ ਨੇ ਕਬੀਰ ਸਾਹਿਬ ਕੋਲ ਰਹਿ ਕੇ ਸੇਵਾ ਕੀਤੀ, ਪਰਮ ਪਦ ਦੀ ਪ੍ਰਾਪਤੀ ਕਰ ਲਈ, ਵਾਪਸ ਬੁਖਾਰੇ ਆ ਗਿਆ ਤੇ ਰਾਜ ਭਾਗ ਛੱਡ ਜੰਗਲ ਵਿਚ ਦਰਿਆ ਦੇ ਕੰਢੇ ਕੁੱਲੀ ਪਾ ਲਈ ਤੇ ਨਾਮ ਜਪਣ ਲਗ ਪਿਆ। ਉਸ ਦਾ ਲੜਕਾ ਲੈਣ ਵਾਸਤੇ ਆਇਆ, ਉਸ ਨੇ ਕਿਹਾ, ਬੇਟਾ ਤੇਰਾ ਰਾਜ ਤਾਂ ਛੋਟਾ ਹੈ, ਮੇਰਾ ਰਾਜ ਸਾਰੀ ਸ੍ਰਿਸ਼ਟੀ ਤੇ ਹੈ। ਮੈਂ ਆਹ ਸੂਈ ਦਰਿਆ ਵਿਚ ਸੁਟਦਾ ਹਾਂ, ਕੱਢ ਕੇ ਲਿਆ। ਪਰ ਉਸ ਤੋਂ ਨਾ ਹੋ ਸਕਿਆ। ਇਬਰਾਹੀਮ ਆਦਮ ਨੇ ਪਾਣੀ ਨੂੰ ਕਿਹਾ ਤਾਂ ਕੰਢੇ ਤੇ ਲਿਆ ਕੇ ਸੁਟ ਦਿਤੀ ਤੇ ਚਿੜੀ ਨੂੰ ਕਿਹਾ ਕਿ ਚੁਕ ਲਿਆ। ਉਸ ਨੇ ਲੜਕੇ ਨੂੰ ਕਿਹਾ, ਦੇਖ ਮੇਰਾ ਹੁਕਮ ਪੰਛੀ ਵੀ ਮੰਨਦੇ ਹਨ-

***ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ॥***

***ਪੰਨਾ - 707***

ਇਸ ਤਰ੍ਹਾਂ ਨਾਲ ਖਾਲਸੇ ਦਾ ਰਾਜ, ਬ੍ਰਹਮਗਿਆਨੀ ਦਾ ਰਾਜ ਤਾਂ ਹਮੇਸ਼ਾ ਤੋਂ ਹੀ ਚਲਿਆ ਆ ਰਿਹਾ ਹੈ ਕਿਉਂਕਿ ਉਹ ਆਪਣੇ ਹੁਕਮ ਨਾਲ ਮਾਇਆ ਨੂੰ ਵੀ ਫੇਰ ਦਿਆ ਕਰਦਾ ਹੈ, ਉਹ ਖੁਦ ਹੀ ਪ੍ਰਭੂ ਦਾ ਰੂਪ ਬਣਿਆ ਹੁੰਦਾ ਹੈ। ਉਸ ਵਿਚ ਤੇ ਪ੍ਰਭੂ ਵਿਚ ਕੋਈ ਭੇਦ ਨਹੀਂ ਹੁੰਦਾ। ਪਉਣ, ਪਾਣੀ, ਅਗਨੀ, ਚੰਦ, ਸੂਰਜ ਸਾਰੇ ਉਸ ਦਾ ਹੁਕਮ ਮੰਨਦੇ ਹਨ।

***ਗਿਰਿ ਤਰ ਜਲੁ ਜੁਆਲਾ ਭੈ ਰਾਖਿਓ ਰਾਜਾ ਰਾਮਿ ਮਾਇਆ ਫੇਰੀ॥***

***ਪੰਨਾ - 1165***

ਸੋ ਬਾਬਾ ਜੀ ਆਪਣਾ ਲੈਕਚਰ ਕਰ ਰਹੇ ਸਨ ਤੇ ਪੰਦਰਾਂ ਮਿੰਟ ਦਾ ਸਮਾਂ ਸੀ। ਜੋ ਰਾਮਾ ਕ੍ਰਿਸ਼ਨਾ ਮਿਸ਼ਨ ਦੇ ਮੁਖੀ ਸੁਆਮੀ ਜੀ ਸਨ, ਉਨ੍ਹਾਂ ਨੇ ਉਠ ਕੇ ਕਿਹਾ ਕਿ ਪੰਦਰਾਂ ਮਿੰਟ ਹੋਰ ਬੋਲੋ। ਜਦੋਂ ਫੇਰ ਖਤਮ ਕਰਨ ਲੱਗੇ, ਕਹਿਣ ਲੱਗੇ ਪੰਦਰਾਂ ਮਿੰਟ ਹੋਰ ਸਮਾਂ ਲਗਾਓ। ਸਾਰੇ ਹੈਰਾਨ ਸਨ ਕਿ ਸੁਆਮੀ ਬਾਰ ਬਾਰ ਇਕ ਬੁਲਾਰੇ ਨੂੰ ਜਾਰੀ ਰੱਖਣ ਵਾਸਤੇ ਕਿਉਂ ਕਹਿ ਰਹੇ ਹਨ। ਖੈਰ ਬਾਬਾ ਜੀ ਨੇ ਹੁਕਮ ਮੰਨਦਿਆਂ ਹੋਇਆਂ ਲੈਕਚਰ ਜਾਰੀ ਰੱਖਿਆ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਪ੍ਰਕਾਸ਼ ਭਾਰਤਵਰਸ਼ ਵਿਚ ਉਸ ਵੇਲੇ ਹੋਇਆ ਜਦੋਂ ਹਰ ਪਾਸੇ ਜ਼ੁਲਮ ਦੀ ਹਨ੍ਹੇਰੀ ਪੂਰੇ ਜ਼ੋਰ ਤੇ ਚਲ ਰਹੀ ਸੀ। ਵਿਦੇਸ਼ੀ ਹਾਕਮਾਂ ਨੇ, ਮੁਗਲ ਜਰਵਾਣਿਆਂ ਨੇ ਭਾਰਤ ਦੀ ਸੰਸਕ੍ਰਿਤੀ ਤੇ ਸਭਿਆਚਾਰ ਦੀਆਂ ਧੱਜੀਆਂ ਉਡਾ ਦਿਤੀਆਂ ਸਨ। ਹਰ ਪਾਸੇ ਝੂਠ ਤੇ ਪਾਪ ਦਾ ਹੀ ਵਰਤਾਰਾ ਸੀ। ਹਿੰਦੂਆਂ ਨੂੰ ਜ਼ਬਰਦਸਤੀ ਇਸਲਾਮ ਵਿਚ ਲਿਆਂਦਾ ਜਾ ਰਿਹਾ ਸੀ, ਮੰਦਰ ਢਾਹ ਕੇ ਮਸਜਿਦਾਂ ਉਸਾਰੀਆਂ ਜਾ ਰਹੀਆਂ ਸਨ। ਜਨਤਾ ਵਿਚ ਸਾਹ-ਸਤ ਬਾਕੀ ਨਹੀਂ ਸੀ ਰਿਹਾ। ਇਕ ਤਰ੍ਹਾਂ ਉਸ ਵੇਲੇ ਹਿੰਦੂ ਜਨਤਾ ਦੀ ਹਾਲਤ ਭੇਡਾਂ ਬਕਰੀਆਂ ਵਰਗੀ ਸੀ ਕਿ ਜਿਸ ਦਾ ਵੀ ਜੀ ਚਾਹੇ, ਉਧਰ ਨੂੰ ਹੀ ਹੱਕ ਲਵੇ। ਧੀਆਂ, ਬੇਟੀਆਂ ਦੀ ਇਜ਼ਤ ਲੁਟੀ ਜਾ ਰਹੀ ਸੀ, ਅਣਖ ਤੇ ਬਾਹੂਬਲ ਛਿਥੇ ਪੈ ਚੁਕੇ ਸਨ। ਇਹ ਇਹੋ ਜਿਹੀ ਅਧੋਗਤੀ ਦਾ ਸਮਾਂ ਸੀ ਕਿ ਹਿੰਦੂ ਸਮਾਜ ਵਿਚ ਜਾਤ ਪਾਤ, ਉਚ ਨੀਚ, ਛੂਤ ਅਛੂਤ ਦੇ ਬਹੁਤ ਸਾਰੇ ਵਖੇਵੇਂ ਸਨ ਜਿਸ ਕਰਕੇ ਆਪਸ ਵਿਚ ਵੀ ਅੜੋ ਪਾਟੀ ਹੋਏ ਪਏ ਸਨ। ਇਕ ਪ੍ਰਭੂ ਨੂੰ ਮੰਨਣ ਦੀ ਬਜਾਇ ਬਹੁ ਦੇਵ ਪੂਜਾ ਤੇ ਜਾਦੂ ਟੂਣਿਆਂ ਵਿਚ ਫਸੇ ਪਏ ਸਨ। ਐਸੇ ਸਮੇਂ ਵਿਚ ਗੁਰੂ ਮਹਾਰਾਜ ਜੀ ਦਾ ਪ੍ਰਕਾਸ਼ ਹੋਇਆ ਤੇ ਉਨ੍ਹਾਂ ਨੇ ਆਪਣੀ ਕਥਾ ਵਿਚ ਆਪ ਹੀ ਲਿਖਿਆ ਹੈ ਕਿ ਮੈਨੂੰ ਪ੍ਰਭੂ ਜੀ ਨੇ ਹੁਕਮ ਦਿਤਾ ਕਿ ਸੰਸਾਰ ਵਿਚ ਜਾ ਕੇ ਧਰਮ ਦੀ ਰੱਖਿਆ ਕਰੋ ਤੇ ਦੁਸ਼ਟਾਂ ਨੂੰ ਸਜ਼ਾ ਦਿਓ। ਪਰੰਤੂ ਮੇਰੀ ਪ੍ਰਭੂ ਚਰਨਾਂ ਵਿਚ ਸੁਰਤੀ ਲੀਨ ਹੋਈ ਹੋਈ ਸੀ ਤੇ ਮੇਰਾ ਸੰਸਾਰ ਤੇ ਆਉਣ ਨੂੰ ਜੀਅ ਨਹੀਂ ਸੀ ਕਰਦਾ।

***ਚਿਤ ਨ ਭਇਓ ਹਮਰਾ ਆਵਨ ਕੈ***
***ਚੁਭੀ ਰਹੀ ਸੁਰਤ ਪ੍ਰਭ ਚਰਨਨ ਮਹਿ॥***

ਸੰਨ 1666 ਈਸਵੀ ਵਿਚ ਪਟਨਾ ਸਾਹਿਬ ਵਿਖੇ ਜਦੋਂ ਆਪ ਦਾ ਪ੍ਰਕਾਸ਼ ਹੋਇਆ ਤਾਂ ਉਚੀ ਉਡਾਰੀ ਵਾਲਿਆਂ ਨੇ ਇਸ ਅਲੌਕਿਕ ਪ੍ਰਕਾਸ਼ ਨੂੰ ਅਨੁਭਵ ਕੀਤਾ ਜਿਨ੍ਹਾਂ ਵਿਚ ਘੁੜਾਮ ਦੇ ਰਹਿਣ ਵਾਲਾ ਇਕ ਪੀਰ ਭੀਖਨਸ਼ਾਹ ਵੀ ਸੀ। ਉਸ ਨੇ ਇਕ ਇਲਹਾਮ ਸੁਣਿਆ ਕਿ ਸੰਸਾਰ ਨੂੰ ਸਹੀ ਰਾਹ ਦਿਖਾਉਣ ਵਾਲਾ ਅਕਾਲ ਪੁਰਖ ਦਾ ਭੇਜਿਆ ਹੋਇਆ ਪੈਗੰਬਰ ਆ ਗਿਆ ਹੈ। ਇਹ ਇਲਹਾਮ ਹਜ਼ਰਤ ਈਸਾ ਨੂੰ 1600 ਸਾਲ ਪਹਿਲਾਂ ਹੀ ਹੋ ਚੁਕਿਆ ਸੀ ਤੇ ਉਨ੍ਹਾਂ ਨੇ ਅੰਜੀਲ ਵਿਚ ਇਸ ਤਰ੍ਹਾਂ ਲਿਖਿਆ ਸੀ ਕਿ ਮੈਂ ਖੁਲ੍ਹੇ ਅਸਮਾਨ ਵਿਚ ਦੇਖਦਾ ਹਾਂ ਕਿ ਇਕ ਸਫੇਦ ਘੋੜੇ ਤੇ ਸਵਾਰ ਇਕ ਰੂਹਾਨੀ ਸ਼ਕਤੀ ਆ ਰਹੀ ਹੈ, ਉਸ ਦੇ ਸਿਰ ਤੇ ਤਾਜ ਹੈ, ਤੀਰ ਕਮਾਨ ਪਹਿਨਿਆਂ ਹੋਇਆ ਹੈ, ਸਿਰ ਤੇ ਕਲਗੀ ਹੈ ਅਤੇ ਫਤਿਹ ਕਰਦਾ ਹੋਇਆ ਜਾ ਰਿਹਾ ਹੈ। ਉਸ ਨੂੰ ਸੱਚਾ ਪਾਤਸ਼ਾਹ ਕਿਹਾ ਕਰਨਗੇ।

ਪੀਰ ਭੀਖਨ ਸ਼ਾਹ ਮੰਜ਼ਲਾਂ ਤਹਿ ਕਰਦਾ ਹੋਇਆ ਪਟਨੇ ਪਹੁੰਚ ਗਿਆ ਤੇ ਮਨ ਵਿਚ ਇਹ ਫੁਰਨਾ ਸੀ ਕਿ

ਮੈਂ ਵੇਖਾਂ ਕਿ ਇਹ ਪੀਰ ਹਿੰਦੂਆਂ ਦਾ ਹੈ ਜਾਂ ਇਸਲਾਮ ਵਾਲਿਆਂ ਦਾ ਹੋਵੇਗਾ। ਦੋ ਕੁੱਜੀਆਂ ਮਠਿਆਈ ਦੀਆਂ ਭਰ ਕੇ ਬਾਲ ਗੋਬਿੰਦ ਜੀ ਦੇ ਅੱਗੇ ਰੱਖ ਦਿਤੀਆਂ ਅਤੇ ਸਿਜਦਾ ਕੀਤਾ। ਮਹਾਰਾਜ ਜੀ ਨੇ ਆਪਣੇ ਦੋਵੇਂ ਕੋਮਲ ਹੱਥ ਦੋਵਾਂ ਕੁੱਜੀਆਂ ਤੇ ਰੱਖ ਦਿਤੇ ਤੇ ਨਾਲ ਹੀ ਮੁਸਕਰਾ ਪਏ। ਪੀਰ ਨੇ ਭੇਦ ਸਮਝ ਲਿਆ, ਕਹਿਣ ਲੱਗਾ ਕਿ ਇਹ ਤਾਂ ਦੋਵਾਂ ਦੀ ਹੀ ਰੱਖਿਆ ਕਰੇਗਾ, ਕਿਸੇ ਨਾਲ ਇਸ ਦਾ ਵਿਰੋਧ ਨਹੀਂ। ਵਿਸਮਾਦ ਵਿਚ ਆ ਕੇ ਉਸ ਦੇ ਨੇਤਰ ਸੇਜਲ ਹੋ ਗਏ। ਕਹਿਣ ਲੱਗੇ, "ਓ ਅੱਲਾ ਪਾਕ ਤੂੰ ਧੰਨ ਹੈਂ।" ਇਹ ਪੈਗੰਬਰ ਸਭ ਦਾ ਸਹਾਈ ਹੋਵੇਗਾ।

ਦਸ਼ਮੇਸ਼ ਪਿਤਾ ਜੀ ਦੇ ਬਚਪਨ ਦੇ ਕੌਤਕ ਨਿਰਾਲੇ ਹੀ ਸਨ। ਗੰਗਾ ਦੇ ਕੰਢੇ ਪੰਡਤ ਹਰਦਿਆਲ ਬੈਠਿਆ ਕਰਦਾ ਸੀ, ਪੂਜਾ ਕਰਿਆ ਕਰਦਾ ਸੀ। ਬਾਲ ਗੋਬਿੰਦ, ਬਾਲਕਾਂ ਨਾਲ ਖੇਡਣ ਜਾਇਆ ਕਰਦੇ ਸਨ। ਉਸ ਦੇ ਮਨ ਵਿਚ ਆਇਆ ਕਿ ਜੇਕਰ ਸੱਚਮੁਚ ਇਹ ਗੋਬਿੰਦ ਹਨ ਤਾਂ ਮੈਨੂੰ ਸ੍ਰੀ ਰਾਮ ਚੰਦਰ ਦੇ ਰੂਪ ਵਿਚ ਦਰਸ਼ਨ ਦੇਣ ਤਾਂ ਮੈਂ ਮੰਨਾਂਗਾ। ਇਕ ਦਿਨ ਪੰਡਤ ਜੀ ਅੱਖਾਂ ਮੀਟ ਕੇ ਬੈਠੇ ਸਨ, ਬਾਲ ਗੋਬਿੰਦ ਜੀ ਨੇ ਪਿਛੋਂ ਦੋਵਾਂ ਹੱਥਾਂ ਨਾਲ ਅੱਖਾਂ ਮੀਟ ਕੇ ਕਿਹਾ, ਝਾਤ ਦਾਦਾ ਜੀ! ਤੇ ਇਕ ਦਮ ਸਾਹਮਣੇ ਆ ਕੇ ਖਲੋ ਗਏ ਤੇ ਉਸ ਨੂੰ ਬਾਲ ਗੋਬਿੰਦ ਦੀ ਥਾਂ ਤੇ ਸ੍ਰੀ ਰਾਮ ਚੰਦਰ ਜੀ ਦੇ ਦਰਸ਼ਨ ਹੋਏ ਤੇ ਉਸਨੇ ਡੰਡਵਤ ਪ੍ਰਨਾਮ ਕੀਤੀ। ਥੋੜ੍ਹੀ ਦੇਰ ਬਾਅਦ ਦੇਖਿਆ ਕਿ ਬਾਲ ਗੋਬਿੰਦ ਹੀ ਹਨ।

ਆਪ ਜੀ ਨੌ ਸਾਲ ਦੇ ਸਨ ਕਿ ਕਸ਼ਮੀਰ ਦੇ ਬ੍ਰਾਹਮਣ ਪੰਡਤ ਕਿਰਪਾ ਰਾਮ ਦੀ ਅਗਵਾਈ ਹੇਠ ਆਪ ਦੇ ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ ਪਾਸ ਪਹੁੰਚੇ ਤੇ ਆਪ ਨੇ ਸਤਿਗੁਰੂ ਜੀ ਨੂੰ ਪੁਛਿਆ ਕਿ ਇਹ ਉਦਾਸ ਕਿਉਂ ਹਨ। ਮਹਾਰਾਜ ਜੀ ਨੇ ਕਿਹਾ ਕਿ ਔਰੰਗਜ਼ੇਬ ਇਨ੍ਹਾਂ ਦਾ ਧਰਮ ਜ਼ਬਰਦਸਤੀ ਤਬਦੀਲ ਕਰਕੇ ਇਸਲਾਮ ਦੇ ਧਾਰਨੀ ਬਣਾ ਰਿਹਾ ਹੈ ਤੇ ਇਹ ਸਹਾਇਤਾ ਵਾਸਤੇ ਆਏ ਹਨ। ਇਨ੍ਹਾਂ ਦੇ ਦੁਖ ਨੂੰ ਤੇ ਜ਼ਾਲਮ ਦੇ ਜ਼ੁਲਮ ਨੂੰ ਠੱਲ੍ਹ ਪਾਉਣ ਲਈ ਇਕ ਮਹਾਨ ਪੁਰਸ਼ ਦੇ ਬਲੀਦਾਨ ਦੀ ਲੋੜ ਹੈ। ਬਾਲ ਗੋਬਿੰਦ ਜੀ ਨੇ ਕਿਹਾ ਕਿ ਪਿਤਾ ਜੀ! ਐਸ ਵੇਲੇ ਆਪ ਤੋਂ ਵੱਡਾ ਕਿਹੜਾ ਮਹਾਂਪੁਰਸ਼ ਹੈ? ਆਪ ਬਲੀਦਾਨ ਦੇ ਕੇ ਇਨ੍ਹਾਂ ਦੇ ਕਸ਼ਟ ਦੀ ਨਵਿਰਤੀ ਕਰੋ। ਬਾਲ ਗੋਬਿੰਦ ਦੇ ਮੁਖਾਰਬਿੰਦ ਤੋਂ ਇਹ ਬਚਨ ਸਰਵਣ ਕਰਕੇ ਗੁਰੂ ਮਹਾਰਾਜ ਪ੍ਰਸੰਨ ਹੋਏ ਤੇ ਸ਼ਹੀਦੀ ਲਈ ਚਾਲੇ ਪਾ ਦਿਤੇ ਤੇ ਦਿਲੀ ਵਿਚ ਚਾਂਦਨੀ ਚੌਕ ਵਿਖੇ ਆਪਣੇ ਸੀਸ ਦਾ ਬਲੀਦਾਨ ਦਿਤਾ।

***ਤਿਲਕ ਜੰਞੂ ਰਾਖਾ ਪ੍ਰਭ ਤਾਕਾ।***
***ਕੀਨੋ ਬਡੋ ਕਲੂ ਮਹਿ ਸਾਕਾ।***

***(ਬਚਿਤ੍ਰ ਨਾਟਕ ਪਾ: ੧੦ ਚੌਂ)***

ਬਾਲ ਗੋਬਿੰਦ ਜੀ ਦਾ ਹਿਰਦਾ ਬਹੁਤ ਕੋਮਲ ਸੀ। ਦੁਖੀਆਂ ਦੇ ਜਖਮਾਂ ਤੇ ਮਲ੍ਹਮ ਲਾਉਣ ਲਈ ਪਿਤਾ ਦੀ ਆਹੂਤੀ ਦੇ ਦਿਤੀ, ਆਪਣੇ ਯਤੀਮ ਹੋਣ ਦੀ ਕੋਈ ਪਰਵਾਹ ਨਹੀਂ ਕੀਤੀ। ਬਾਲ ਗੋਬਿੰਦ ਨਿਰੇ ਪਿਆਰ ਦੀ ਮੂਰਤ ਸਨ ਤੇ ਚੇਹਰੇ ਤੇ ਨੂਰ ਡੁੱਲ੍ਹ ਡੁੱਲ੍ਹ ਪੈਂਦਾ ਸੀ। ਆਪ ਜੀ ਨੇ ਜਿਤਨੇ ਵੀ ਯੁੱਧ ਜੰਗ ਕੀਤੇ, ਸਭ ਧਰਮ ਦੀ ਰੱਖਿਆ ਵਾਸਤੇ ਹੀ ਸਨ। ਆਪ ਨੇ ਕਦੇ ਵੀ ਕਿਸੇ ਤੇ ਆਕ੍ਰਮਣ ਨਹੀਂ ਕੀਤਾ ਤੇ ਨਾ ਹੀ ਕਿਸੇ ਦੀ ਇਕ ਇੰਚ ਜ਼ਮੀਨ ਤੇ ਕਬਜ਼ਾ ਕੀਤਾ ਸੀ। ਆਪ ਨੇ ਤਾਂ ਕੇਵਲ ਜਾਬਰਾਂ ਤੇ ਧਰਮਹੀਣ ਸ਼ਾਸਕਾਂ ਨੂੰ ਹੀ ਸਬਕ ਸਿਖਾਇਆ ਅਤੇ ਸਭ ਨੂੰ ਅਣਖ ਨਾਲ ਜਿਊਣ ਦਾ ਰਾਹ ਦਿਖਾਇਆ। ਜਿਥੇ ਹਿੰਦੂ ਆਪ ਨੂੰ ਆਪਣਾ ਗੁਰੂ ਮੰਨਦੇ ਸਨ ਤੇ ਆਦਰ ਕਰਦੇ ਸਨ, ਉਥੇ ਇਸਲਾਮ ਨੂੰ ਮੰਨਣ ਵਾਲੇ ਵੀ ਆਪ ਨੂੰ ਪੀਰ ਸਮਝਦੇ ਸਨ। ਇਸੇ ਕਰਕੇ ਆਪ ਦੇ ਮਨ ਅੰਦਰ ਕਿਸੇ ਮਜ਼੍ਹਬ ਲਈ ਵਿਤਕਰਾ ਨਹੀਂ ਸੀ। ਜਿਥੇ ਭਾਈ ਨੰਦ ਲਾਲ ਜੀ ਵਰਗੇ ਆਪ ਦੇ ਬਵੰਜਾ ਕਵੀਆਂ ਦੀ ਸ਼ਾਨ ਸਨ, ਉਥੇ ਪੀਰ ਬੁੱਧੂ ਸ਼ਾਹ ਵਰਗੇ ਆਪ ਨੂੰ ਪਿਆਰ ਕਰਨ ਤੇ ਆਪਾ ਵਾਰਨ ਵਾਲੇ ਪੀਰ ਵੀ ਸਨ ਜਿਨ੍ਹਾਂ ਨੇ ਭੰਗਾਣੀ ਦੇ ਯੁਧ ਵਿਚ ਆਪਣੇ ਦੋ ਪੁਤਰ ਤੇ 500 ਮੁਰੀਦ ਸ਼ਹੀਦ ਕਰਵਾ ਦਿਤੇ ਸੀ। ਇਕ ਦਿਨ ਦਸ਼ਮੇਸ਼ ਪਿਤਾ ਜੀ ਕੇਸਾਂ ਨੂੰ ਕੰਘਾ ਕਰ ਰਹੇ ਸੀ। ਪੀਰ ਜੀ ਹੱਥ ਜੋੜ ਕੇ ਕਹਿਣ ਲੱਗੇ, ਮਹਾਰਾਜ ਜੀ! ਜੇ ਤਰੁਠੇ ਹੋ ਤਾਂ ਇਹ ਆਪਣਾ ਕੰਘਾ ਸਣੇ ਕੇਸੀਂ ਬਖਸ਼ਸ਼ ਕਰ ਦਿਓ। ਜਦੋਂ ਅਨੰਦਪੁਰ ਸਾਹਿਬ ਨੂੰ ਔਰੰਗਜ਼ੇਬ ਦੀ ਕਈ ਲੱਖ ਫੌਜ ਨੇ ਘੇਰਾ ਪਾ ਲਿਆ ਤਾਂ ਸਿੰਘਾਂ ਨੇ ਡੱਟ ਕੇ ਮੁਕਾਬਲਾ ਕੀਤਾ ਤੇ ਸ਼ਾਹੀ ਫੌਜਾਂ ਤੇ ਪਹਾੜੀ ਰਾਜਿਆਂ ਦੀਆਂ ਫੌਜਾਂ ਸਿਠਿਆ ਗਈਆਂ। ਉਨ੍ਹਾਂ ਨੇ ਸੋਚਿਆ ਕਿ ਹੁਣ ਜ਼ੋਰ ਨਾਲ ਗੱਲ ਨਹੀਂ ਬਣਨੀ, ਸਗੋਂ ਗੁਰੂ ਸਾਹਿਬ ਨਾਲ ਫਰੇਬ ਕਰਦੇ ਹਾਂ। ਇਸਲਾਮ ਵਾਲੇ ਕੁਰਾਨ ਸ਼ਰੀਫ ਲੈ ਕੇ ਆਪ ਜੀ ਕੋਲ ਆਏ ਕਿ ਸਾਨੂੰ ਇਸ ਦੀ ਕਸਮ ਹੈ ਤੇ ਹਿੰਦੂ ਮੱਤ ਵਾਲੇ ਆਟੇ ਦੀ ਗਊ ਬਣਾ ਕੇ ਲੈ ਕੇ ਆਏ ਕਿ ਬੇਨਤੀ ਹੈ ਕਿ ਆਪ ਕਿਲ੍ਹਾ ਖਾਲੀ ਕਰ ਦਿਓ। ਕੋਈ ਤੁਹਾਡਾ ਵਾਲ ਵਿੰਗਾ ਨਹੀਂ ਕਰੇਗਾ। ਗੁਰੂ ਮਹਾਰਾਜ ਸਭ ਜਾਣਦੇ ਸਨ ਕਿ ਇਹ ਇਹਨਾਂ ਦੀ ਚਾਲ ਹੈ ਪਰੰਤੂ ਉਸ ਵੇਲੇ ਆਪ ਨੇ ਇਸਲਾਮ ਦੀ ਧਾਰਮਿਕ ਪੁਸਤਕ ਦਾ ਆਦਰ ਕੀਤਾ ਕਿਉਂਕਿ ਇਸ ਦਾ ਵਾਸਤਾ ਪਾਇਆ ਜਾ ਰਿਹਾ ਸੀ। ਆਪ ਦਾ ਕਿਸੇ ਨਾਲ ਵੈਰ ਵਿਰੋਧ ਨਹੀਂ ਸੀ, ਆਪ ਦੇ ਲਈ ਮਸਜਿਦ ਤੇ ਮੰਦਰ ਵਿਚ ਕੋਈ ਫਰਕ ਨਹੀਂ ਸੀ।

***ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ,***
***ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥***

***(ਅਕਾਲ ਉਸਤਤਿ)***

ਇਸ ਲਈ ਆਪ ਨੇ ਕਿਲ੍ਹਾ ਖਾਲੀ ਕਰ ਦਿਤਾ। ਅਜੇ ਥੋੜ੍ਹੀ ਦੂਰ ਹੀ ਫੌਜਾਂ ਗਈਆਂ ਸਨ ਕਿ ਦੁਸ਼ਮਨਾਂ ਨੇ ਵਿਸ਼ਵਾਸਘਾਤ ਕਰਕੇ ਹਮਲਾ ਕਰ ਦਿਤਾ। ਸਰਸਾ ਨਦੀ ਦੇ ਕੰਢੇ ਪਰਿਵਾਰ ਦਾ ਵਿਛੋੜਾ ਪੈ ਗਿਆ। ਅਨੇਕਾਂ ਸਿੰਘ ਸ਼ਹੀਦ ਹੋ ਗਏ। ਬਹੁਤ ਸਾਰਾ ਸਾਹਿਤ ਜੋ ਆਪ ਨੇ 52 ਕਵੀਆਂ ਤੋਂ ਲਿਖਵਾਇਆ ਸੀ, ਸਾਰਾ ਸਰਸਾ ਦੀ ਭੇਟ ਹੋ ਗਿਆ। ਇਸ ਯੁਧ ਵਿਚ ਵੱਡੇ ਸਾਹਿਬਜ਼ਾਦੇ ਚਮਕੌਰ ਦੇ ਯੁੱਧ ਵਿਚ ਸ਼ਹੀਦ ਹੋਏ ਤੇ ਛੋਟੇ ਸਾਹਿਬਜ਼ਾਦੇ ਤੇ ਮਾਤਾ ਜੀ ਸਰਹੰਦ ਵਿਚ ਸ਼ਹੀਦ ਹੋ ਗਏ। ਚਮਕੌਰ ਦੀ ਗੜ੍ਹੀ ਵਿਚ ਆਪ ਨੇ ਪੰਜ ਸਿੰਘਾਂ ਦਾ ਹੁਕਮ ਮੰਨ ਕੇ ਉਥੋਂ ਕਾਲੀ ਬੋਲੀ ਹਨ੍ਹੇਰੀ ਰਾਤ ਵਿਚ ਤਾਲੀ ਵਜਾ ਕੇ ਕਿਹਾ ਕਿ 'ਪੀਰ-ਏ-ਹਿੰਦ ਰਾਫਤ' ਭਾਵ ਹਿੰਦ ਦਾ ਪੀਰ ਜਾ ਰਿਹਾ ਹੈ, ਜਿਸ ਦੀ ਤਾਕਤ ਹੈ ਰੋਕ ਲਵੇ। ਮਾਛੀਵਾੜੇ ਦੇ ਜੰਗਲਾਂ ਵਿਚ ਆਪ ਨੇ ਟਿੰਡ ਦਾ ਸਰ੍ਹਾਣਾ ਲੈ ਕੇ ਵਿਸਰਾਮ ਕੀਤਾ। ਆਪ ਦਾ ਜਾਮਾ ਲੀਰੋ ਲੀਰ ਸੀ ਤੇ ਪੈਰਾਂ ਵਿਚ ਕੰਡੇ ਚੁਭੇ ਹੋਣ ਕਰਕੇ ਜ਼ਖਮੀ ਸਨ ਪਰੰਤੂ ਉਥੇ ਵੀ ਆਪ ਨੇ ਵਾਹਿਗੁਰੂ ਦੀ ਰਜ਼ਾ ਵਿਚ ਰਹਿ ਕੇ ਪਿਆਰੇ ਦਾ ਸ਼ੁਕਰ ਕੀਤਾ ਅਤੇ ਉਥੇ ਵੀ ਇਹੋ ਉਚਾਰਨ ਕੀਤਾ-

***ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਣਾ॥***
***(ਖਿਆਲ ਪਾਤਿਸ਼ਾਹੀ ੧੦, 640)***

ਇਥੇ ਇਸਲਾਮ ਨੂੰ ਮੰਨਣ ਵਾਲੇ ਦੋ ਭਰਾ ਗਨੀ ਖਾਂ ਤੇ ਨਬੀ ਖਾਂ ਨੇ ਆਪ ਦੀ ਸੇਵਾ ਕੀਤੀ ਤੇ ਉਸ ਇਲਾਕੇ ਦੇ ਮੰਨੇ ਪਰਮੰਨੇ ਇਸਲਾਮ ਦੇ ਪੀਰਾਂ ਨੇ ਆਪ ਨੂੰ ਮੁਗਲ ਫੌਜਾਂ ਦੇ ਘੇਰੇ ਵਿਚੋਂ ਉਚ ਦਾ ਪੀਰ ਕਹਿ ਕੇ ਕੱਢਿਆ ਅਤੇ ਆਪ ਰਾਏ ਕੱਲ੍ਹੇ ਕੋਲ ਹੁੰਦੇ ਹੋਏ ਸਾਬੋ ਕੀ ਤਲਵੰਡੀ ਪਹੁੰਚੇ। ਉਥੇ ਪਹੁੰਚ ਕੇ ਫੇਰ ਦੁਬਾਰਾ ਸਿੰਘਾਂ ਨੂੰ ਇਕੱਤਰ ਕੀਤਾ, ਸੰਗਠਤ ਕੀਤਾ। ਜਿਹੜੇ ਸਿੰਘ ਅਨੰਦਪੁਰ ਸਾਹਿਬ ਵਿਖੇ ਬੇਦਾਵਾ ਦੇ ਆਏ ਸਨ, ਉਨ੍ਹਾਂ ਨੇ ਮੁਕਤਸਰ ਪਹੁੰਚ ਕੇ ਮੁਗਲਾਂ ਨਾਲ ਹੋਏ ਯੁੱਧ ਵਿਚ ਸ਼ਹੀਦੀਆਂ ਪਾਈਆਂ ਤੇ ਗੁਰੂ ਜੀ ਨੇ ਬੇਦਾਵਾ ਪਾੜ ਕੇ ਇਨ੍ਹਾਂ ਸਿੰਘਾਂ ਦੀ ਟੁਟੀ ਗੰਢੀ। ਸੋ ਆਪ ਐਸੇ ਦਿਆਲੂ ਕ੍ਰਿਪਾਲੂ ਸਨ।

ਔਰੰਗਜ਼ੇਬ ਦੀ ਜ਼ਮੀਰ ਨੂੰ ਸੁਰਜੀਤ ਕਰਨ ਹਿਤ ਉਸ ਨੂੰ ਭਾਈ ਦਯਾ ਸਿੰਘ ਜੀ ਦੇ ਹੱਥ ਜਫਰਨਾਮਾ ਭੇਜਿਆ। ਜਦੋਂ ਭਾਈ ਦਯਾ ਸਿੰਘ ਜੀ ਪਹੁੰਚੇ ਤਾਂ ਔਰੰਗਜ਼ੇਬ ਨੇ ਕਿਹਾ ਕਿ ਕੀ ਤੁਹਾਡੇ ਵਿਚ ਸ਼ਕਤੀ ਵੀ ਹੈ? ਉਹ ਕਹਿਣ ਲੱਗੇ ਕਿ ਗੁਰੂ ਘਰ ਦੇ ਤਾਂ ਕੁਤਿਆਂ ਵਿਚ ਵੀ ਸ਼ਕਤੀ ਹੁੰਦੀ ਹੈ। ਔਰੰਗਜ਼ੇਬ ਨੂੰ ਅਹਿਸਾਸ ਹੋਇਆ ਕਿ ਮੈਂ ਜੋ ਕੁਝ ਵੀ ਕੀਤਾ ਹੈ, ਗਲਤ ਕੀਤਾ ਹੈ ਪਰ ਹੁਣ ਉਹ ਬੁੱਢਾ ਹੋ ਚੁਕਿਆ ਸੀ। ਉਹ ਗੁਰੂ ਮਹਾਰਾਜ ਦੇ ਦਰਸ਼ਨ ਕਰਨਾ ਚਾਹੁੰਦਾ ਸੀ। ਉਸ ਨੇ ਹੁਕਮਨਾਮੇ ਭਿਜਵਾ ਦਿਤੇ ਕਿ ਗੁਰੂ ਸਾਹਿਬ ਜਿਥੇ ਮਰਜ਼ੀ ਜਾਣ, ਉਨ੍ਹਾਂ ਨੂੰ ਕੋਈ ਨਾ ਰੋਕੇ ਤੇ ਹਰ ਕੋਈ ਸਤਿਕਾਰ ਕਰੇ। ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨਿਰਵੈਰ ਤੇ ਨਿਰਾਲੇ ਸਤਿਗੁਰੂ ਜੀ ਸਨ। ਔਰੰਗਜ਼ੇਬ ਦੇ ਇੰਨਾਂ ਕੁਝ ਕਰਨ ਦੇ ਬਾਵਜੂਦ ਵੀ ਆਪ ਨੇ ਮਨ ਤੇ ਕੋਈ ਗੱਲ ਨਹੀਂ ਲਿਆਂਦੀ ਤੇ ਬਹਾਦਰ ਸ਼ਾਹ ਦੀ ਮੱਦਦ ਕਰਕੇ ਉਸ ਨੂੰ ਦਿੱਲੀ ਦਾ ਤਖਤ ਦਿਵਾ ਦਿਤਾ।

ਫੇਰ ਆਪ ਜੀ ਨੰਦੇੜ, ਦੱਖਣ ਵਿਚ ਪਹੁੰਚ ਗਏ। ਉਥੇ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾ ਕੇ ਪੰਜਾਬ ਭੇਜਿਆ ਜਿਸ ਨੇ ਸਰਹੰਦ ਦੀ ਇੱਟ ਨਾਲ ਇੱਟ ਖੜਕਾ ਕੇ ਦੋਖੀਆਂ ਨੂੰ ਉਨ੍ਹਾਂ ਦੇ ਕੀਤੇ ਦੀ ਸਜ਼ਾ ਦਿਤੀ। ਇਥੇ ਹੀ ਆਪ ਜੀ ਨੇ ਆਪਣਾ ਅੰਤਮ ਕੌਤਕ ਰਚਾਇਆ। ਵਜ਼ੀਰ ਖਾਨ ਨੇ ਦੋ ਪਠਾਨ ਭਰਾਵਾਂ ਨੂੰ ਇਥੇ ਭੇਜਿਆ ਹੋਇਆ ਸੀ ਤੇ ਕਿਹਾ ਹੋਇਆ ਸੀ ਕਿ ਮੌਕਾ ਪਾ ਕੇ ਵਾਰ ਕਰ ਕੇ ਗੁਰੂ ਸਾਹਿਬ ਦਾ ਬੱਧ ਕਰ ਦੇਣਾ। ਇਕ ਦਿਨ ਗੁਰੂ ਸਾਹਿਬ ਆਪਣੇ ਤੰਬੂ ਵਿਚ ਇਕੱਲੇ ਸੀ, ਕੋਈ ਪਹਿਰੇਦਾਰ ਨੇੜੇ ਨਹੀਂ ਸੀ, ਇਨ੍ਹਾਂ ਨੇ ਮੌਕਾ ਪਾ ਕੇ ਸੁੱਤੇ ਪਏ ਸਤਿਗੁਰਾਂ ਤੇ ਵਾਰ ਕੀਤਾ ਪਰੰਤੂ ਗੁਰੂ ਮਹਾਰਾਜ ਜੀ ਨੇ ਦੋਵਾਂ ਦਾ ਕੰਮ ਤਮਾਮ ਕੀਤਾ। ਛੁਰੇ ਦਾ ਜਖਮ ਛਾਤੀ ਵਿਚ ਗਹਿਰਾ ਸੀ। ਇਲਾਜ ਕੀਤਾ ਗਿਆ, ਜਖਮ ਠੀਕ ਹੋ ਗਿਆ। ਇਕ ਦਿਨ ਕੋਈ ਕਾਰੀਗਰ ਗੁਰੂ ਮਹਾਰਾਜ ਜੀ ਨੂੰ ਤੀਰ ਕਮਾਨ ਭੇਟ ਕਰਨ ਆਇਆ ਤਾਂ ਉਥੇ ਬੈਠੇ ਹੋਏ ਕਿਸੇ ਨੇ ਕਿਹਾ ਜੋ ਦਰਸ਼ਨ ਕਰਨ ਆਇਆ ਸੀ ਕਿ ਇਸ ਦਾ ਚਿਲਾ ਤਾਂ ਕੋਈ ਚੜ੍ਹਾ ਨਹੀਂ ਸਕਦਾ। ਗੁਰੂ ਮਹਾਰਾਜ ਜੀ ਨੇ ਉਸੇ ਵੇਲੇ ਕਮਾਨ ਮੰਗਵਾਇਆ ਤੇ ਚਿਲਾ ਚਾੜ੍ਹ ਦਿੱਤਾ। ਜ਼ੋਰ ਲੱਗਣ ਨਾਲ ਛਾਤੀ ਦਾ ਜ਼ਖ਼ਮ ਫਟ ਗਿਆ ਤੇ ਮਹਾਰਾਜ ਜੀ ਨੇ ਸਿੰਘਾਂ ਨੂੰ ਕਿਹਾ ਕਿ ਹੁਣ ਅਸੀਂ ਜਾਣਾ ਹੈ। ਸਿੰਘਾਂ ਨੇ ਵੈਰਾਗ ਕੀਤਾ। ਮਹਾਰਾਜ ਜੀ ਤੰਬੂ ਤੋਂ ਬਾਹਰ ਆਏ। ਮਹਾਰਾਜ ਕਹਿਣ ਲੱਗੇ ਕਿ ਹੁਣ ਅਸੀਂ ਆਪਣੇ ਖਾਲਸੇ ਵਿਚ ਵਿਚਰਿਆ ਕਰਾਂਗੇ, ਮੈਂ ਹਰ ਵੇਲੇ ਤੁਹਾਡੇ ਕੋਲ ਹੀ ਹਾਂ; ਜਦੋਂ ਯਾਦ ਕਰੋਗੇ, ਤੁਹਾਡੀ ਸਹਾਇਤਾ ਕਰਾਂਗਾ ਕਿਉਂਕਿ-

***ਪੰਥ ਖਾਲਸਾ ਖੇਤੀ ਮੇਰੀ॥***
***ਕਰਹੂੰ ਸਭਾਲ ਮੈਂ ਤਿਸ ਕੇਰੀ॥***

ਤੁਸੀਂ ਆਪਣੀ ਰਹਿਤ ਵਿਚ ਪੂਰੇ ਰਹਿਣਾ। ਆਤਮ ਰਸ ਨੂੰ ਨਹੀਂ ਭੁਲਣਾ ਅਤੇ ਆਪਣਾ ਨਿਆਰਾਪਨ ਨਹੀਂ ਛੱਡਣਾ ਤੇ ਤੁਸੀਂ ਇਨ੍ਹਾਂ ਰਹਿਤਾਂ ਨੂੰ ਵਿਸਾਰਨਾ ਨਹੀਂ।

***ਜਬ ਲਗ ਖਾਲਸਾ ਰਹੇ ਨਿਆਰਾ॥***
***ਤਬ ਲਗ ਤੇਜ ਦੀਉ ਮੈਂ ਸਾਰਾ॥***
***(ਸਰਬ ਲੋਹ ਗ੍ਰੰਥ 'ਚੋਂ)***

ਜਦੋਂ ਆਪ ਦਾ ਲੈਕਚਰ ਖਤਮ ਹੋਇਆ ਤਾਂ ਰਾਮਾ ਕ੍ਰਿਸ਼ਨਾ ਮਿਸ਼ਨ ਦੇ ਮੁਖੀ ਸੁਆਮੀ ਨਿਤਾਨੰਦ ਜੀ ਸਟੇਜ

(ਬਾਕੀ ਪੰਨਾ 62 ਤੇ)

# ਜੇਲ੍ਹ ਚਿੱਠੀਆਂ

***ਭਾਈ ਸਾਹਿਬ ਭਾਈ ਰਣਧੀਰ ਸਿੰਘ ਜੀ***

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ, ਪੰਨਾ-59)*

ਜੇਲ੍ਹ ਹਸਪਤਾਲ ਕਰਮਚਾਰੀਆਂ ਦੀਆਂ ਕਮਰੇ ਅੱਗੇ ਝੁਰਮਟਾਂ ਲਗ ਗਈਆਂ। ਪਹਿਰਿਆਂ ਵਾਲੇ ਸਿਪਾਹੀ ਜਮਾਂਦਾਰ ਪਹਿਰੇ ਸੁੰਨੇ ਛੱਡ ਛੱਡ ਆਵਣ, ਦੂਰ ਦੂਰ ਖਬਰਾਂ ਜਾ ਹੋਈਆਂ, ਦਫਤਰੀਆਂ ਨੇ ਦਫਤਰ ਬੰਦ ਕਰ ਦਿਤੇ। ਸਭ ਕੀਰਤਨ ਕਾਂਗ ਬਾਂਗ ਦੇ ਖਿੱਚੇ ਘੰਡੇ ਮਿਰਗ ਵਾਂਗੂੰ ਧਾਈ ਕਰੀ ਚਲੇ ਆਵਣ। ਬਾਹਰ ਬੰਗਲੇ ਵਿਚ ਮਿ. ਹਸਬੈਂਡ ਹੁਰਾਂ ਨੂੰ ਭੀ ਤਰਲੋ ਮੱਛੀ ਜਾ ਲੱਗੀ। ਕੰਨੀ ਬਲੇਲ ਪੈਣ ਸਾਰ ਉਹ ਭੀ ਆਪਣੇ ਲਾਉ ਨਸ਼ਕਰ ਨੂੰ ਨਾਲ ਲੈ ਕੇ ਭੰਨਾ। ਪ੍ਰੰਤੂ ਉਸ ਦੇ ਆਉਂਦੇ ਨੂੰ ਸ਼ਬਦ ਤ੍ਰੰਗ ਕਾਂਗਾਂ ਠਲ੍ਹ ਚੁੱਕੀਆਂ ਸਨ ਅਤੇ ਅੰਤਰ ਮਸ਼ਟ ਰਸ ਮਗਨ ਬੈਠੇ ਲਿਵਤਾਰ ਜੁੜ ਚੁੱਕੀ ਸੀ। ਅਚੱਲ ਅਡੋਲ ਆਸਣੀ ਮਸ਼ਟ ਰਸ ਮਗਨ ਬੈਠੇ ਲਿਵ ਜੋੜੀਆਂ ਨੂੰ ਕੌਣ ਜਗਾਵੇ। ਕੁਝ ਕਾਲ ਹੱਕੇ ਬੱਕੇ ਹੋ ਕੇ ਸਾਰੇ ਦੇ ਸਾਰੇ ਬੁੱਤ ਬਣ ਬਾਹਰ ਦੇ ਬਾਹਰ ਹੀ ਖੜੋਤੇ ਰਹਿ ਗਏ। ਕਿਸੇ ਦੀ ਹਿੰਮਤ ਨਾ ਪਵੇ ਹਿਲਾਉਣ ਜੁਲਾਉਣ ਅਤੇ ਬੁਲਾਉਣ ਦੀ। ਪੌਣਾ ਘੰਟਾ ਬਤੀਤ ਗਿਆ। ਓੜਕ ਚੀਫ ਹੈਡ ਵਾਰਡਰ ਨੂੰ (ਜੋ ਸਿੱਖ ਸੀ) ਹੁਕਮ ਹੋਇਆ ਕਿ ਤਾਲਾ ਖੋਲ੍ਹ ਕੇ ਅੰਦਰ ਜਾਵੇ ਅਤੇ ਹਿਲਾਵੇ ਚਲਾਵੇ ਬੁਲਾਵੇ। ਉਹ ਬਿਚਾਰਾ ਠਠੰਬਰਿਆ ਹੋਇਆ ਪਰ ਹੁਕਮਾਂ ਦਾ ਬੱਧਾ ਹੋਇਆ ਮਲਕੜੇ ਜਿਹੇ ਕੁੰਗੜਿਆ ਹੋਇਆ ਮੇਰੇ ਕੋਲ ਆਇਆ ਅਤੇ ਇਕ ਹੱਥ ਨਾਲ ਮੇਰਾ ਮੋਢਾ ਹਿਲਾਇਆ ਅਤੇ ਦੂਜਾ ਹੱਥ ਓਸ ਮੇਰੇ ਖੁਰੜਿਆਂ ਤੇ ਟਿਕਾਇਆ। ਸੁਰਤੀ ਉਖੜੀ ਤਾਂ ਖੁਰੜੇ ਸੰਕੋਚੇ ਗਏ ਅਤੇ ਉਹ ਬੋਲਿਆ -

ਭਾਈ ਸਾਹਿਬ ਜੀ! ਕੋਈ ਪੌਣੇ ਘੰਟੇ ਤੇ ਸੁਪ੍ਰੰਟੰਡੰਟ ਸਾਹਿਬ ਅਤੇ ਸਾਰੇ ਜੇਲ੍ਹ ਅਫਸਰ ਆਪ ਦੇ ਸਾਮ੍ਹਣੇ ਬਾਹਰਵਾਰ ਕਮਰੇ ਤੇ ਖੜੋਤੇ ਹੋਏ ਹਨ ਅਤੇ ਆਪ ਦੇ ਨਾਲ ਕੁਛ ਗੱਲਬਾਤ ਕਰਨਾ ਚਾਹੁੰਦੇ ਹਨ।

ਮੈਂ ਆਖਿਆ - ਇਸ ਵੇਲੇ ਵਿਹਲ ਨਹੀਂ।

ਮਿ. ਹਸਬੈਂਡ ਕੜਕ ਕੇ ਬੋਲਿਆ - ਹੋਰ ਤਾਂ ਹੋਰ ਰਹੀ, ਪਰ ਤੁਮ ਖੜ੍ਹੇ ਕਿਉਂ ਨਹੀਂ ਹੂਏ?

ਮੈਂ - ਹੁਕਮ ਖਸਮ ਦਾ, ਖੇਡ ਖਸਮ ਦੀ।

ਮਿ. ਹਸਬੈਂਡ - ਕੌਨ ਸਾ ਖਸਮ?

ਮੈਂ - ਸੱਚਾ ਖਸਮ (The true Husband)! ਤੂੰ ਤਾਂ ਕੂੜ ਦਾ ਹੀ ਹਸਬੈਂਡ ਨਾਉਂ ਧਰਾਈ ਫਿਰਦਾ ਹੈਂ। ਮੇਰਾ ਸੱਚਾ ਖਸਮ ਸਦੀਵ ਕਾਲ ਹੀ ਸਿਰ ਤੇ ਖੜ੍ਹਾ ਦਿਖਾਈ ਦਿੰਦਾ ਹੈ। ਕੂੜ ਦੇ ਹਸਬੈਂਡ ਦੀ ਏਥੇ ਕੀ ਪਰਵਾਹ ਹੈ ਅਤੇ ਕੀ ਥਹੁ ਸੁਰਤ ਰਹਿੰਦੀ ਹੈ ਜਿਥੇ ਸੱਚਾ ਹਸਬੈਂਡ ਸਿਰ ਤੇ ਖੜੋਤਾ ਹੋਵੇ?

ਮਿ. ਹਸਬੈਂਡ - ਤੁਮ ਤੋ ਕਹਿਤੇ ਹੋ ਬਾਤ ਕਰਨੇ ਕੀ ਫੁਸਰਤ ਨਹੀਂ, ਸੋ ਹਮੇਂ ਬਤਾਉ ਕਿ ਕੌਨ ਸੇ ਕਾਮ ਮੇਂ ਮਸ਼ਗੂਲ ਹੋ?

ਮੈਂ - ਉਹ ਤੁਹਾਡੇ ਦਿਸਣ ਦਸਣ ਗੋਚਰਾ ਨਹੀਂ।

ਮਿ. ਹਸਬੈਂਡ - ਤੁਮ ਨੇ ਇਤਨਾ ਊਚਾ ਗਾਨਾ ਕਿਉਂ ਗਾਇਆ?

ਮੈਂ - ਮੇਰੇ ਵੱਸ ਨਹੀਂ ਰਿਹਾ, ਕੋਈ ਮੱਥ ਕੇ ਨਹੀਂ ਗਾਇਆ।

ਮਿ. ਹਸਬੈਂਡ - ਅਬ ਤੁਮ ਕਿਆ ਮਾਂਗਤੇ ਹੋ? ਤੁਮਾਰੇ ਸਾਥ ਕੈਸਾ ਸਲੂਕ ਕੀਆ ਜਾਏ?

ਮੈਂ - ਜੈਸਾ ਤੁਮ ਚਾਹੋ ਕਰੋ, ਪਰ ਮੈਨੂੰ ਏਸ ਵੇਲੇ ਨਾ ਬੁਲਾਓ ਅਤੇ ਆਪਣੇ ਅਨੰਦ ਵਿਚ ਬੈਠਣ ਦਿਓ।

ਮਿ. ਹਸਬੈਂਡ - (ਚੀਫ ਹੈਡ ਵਾਰਡਰ ਨੂੰ) ਇਸ ਕੋ ਜਬਰਨ ਖੜ੍ਹੇ ਕਰੋ।

ਚੀਫ ਹੈਡਵਾਰਡਰ - ਸਾਹਿਬ! ਮੇਰੇ ਵਿਚ ਹਿੰਮਤ ਨਹੀਂ, ਮੈਨੂੰ ਮਾਫ ਕਰੋ। ਮੈਂ ਮਲਕੜੇ ਜਿਹੇ ਮੋਢਾ ਹੀ ਹਿਲਾਇਆ ਹੈ, ਮੇਰਾ ਸਾਰਾ ਹੱਥ ਸਣੇ ਬਾਂਹ ਦੇ ਝੂਠਾ ਜਿਹਾ ਹੋਇਆ ਪਿਆ ਹੈ।

ਮਿ. ਹਸਬੈਂਡ - ਹੁਕਮ ਨਹੀਂ ਮਾਨੋਗੇ?

ਚੀਫ ਹੈਡਵਾਰਡਰ - ਅਸਤੀਫਾ ਦੇਣਾ ਮਨਜ਼ੂਰ ਹੈ।

ਮਿ. ਹਸਬੈਂਡ - ਹਮ ਮੌਕੂਫ ਕਰੇਗਾ।

ਚੀਫ ਹੈਡਵਾਰਡਰ - ਤੁਸੀਂ ਖੁਦ ਅੱਗੇ ਵਧ ਕੇ ਵੇਖ ਲਵੋ ਯਾ ਕਿਸੇ ਹੋਰ ਅਫਸਰ ਨੂੰ ਹੁਕਮ ਦਿਓ।

ਇਸ ਪਰ ਮਿਸਟਰ ਹਸਬੈਂਡ ਇਕ ਦੋ ਕਦਮ ਖੁਦ ਅੱਗੇ ਵਧਿਆ, ਪਰ ਫੇਰ ਉਸ ਦੇ ਚਿੱਤ ਵਿਚ ਖਬਰ ਨਹੀਂ ਕੀ ਆਈ ਕਿ ਪਿਛਲੇ ਪੈਰੀਂ ਮੁੜ ਗਿਆ ਅਤੇ ਤਾਲਾ ਲਾ ਦੇਣ ਦਾ ਹੁਕਮ ਦੇ ਕੇ ਅਤੇ ਤਕੜਾਈ ਕਰਕੇ ਵਾਪਸ ਚਲਿਆ ਗਿਆ। ਮੈਂ ਜਾਤਾ, ਬੈਂਤਾਂ ਲਾਉਣ ਦਾ ਹੁਕਮ ਦੇਵੇਗਾ ਪ੍ਰੰਤੂ ਉਹਦੇ ਅੰਦਰ ਹੋਰ ਹੀ ਭਾਣਾ ਵਰਤ ਗਿਆ। ਉਹ ਖਬਰ ਨਹੀਂ ਕਿਸ ਗੱਲੋਂ ਭੈਭੀਤ ਹੋਇਆ, ਉਸ ਨੇ ਚੀਫ ਹੈਡਵਾਰਡਰ ਨੂੰ ਭੀ ਕੁਝ ਨਹੀਂ ਕਿਹਾ, ਨਾਂ ਹੀ ਮੇਰੇ ਉਤੇ ਕੋਈ ਹੋਰ ਕੋਪ ਦ੍ਰਿਸ਼ਟੀ ਕੀਤੀ, ਪ੍ਰੰਤੂ ਫੋਰਸ ਫੀਡ ਵਾਲਾ ਹੁਕਮ ਉਸ ਨੇ ਉਵੇਂ ਜਿਵੇਂ ਬਰ-ਕਰਾਰ ਰੱਖਿਆ।

ਸੁਪ੍ਰੰਟੰਡੰਟ ਦੇ ਚਲੇ ਜਾਣ ਪਿਛੋਂ ਮੈਡੀਕਲ ਅਫਸਰ ਅਤੇ ਉਸ ਦਾ ਐਸਿਸਟੈਂਟ ਇਕ ਮਰਹੱਟਾ ਜੈਂਟਲਮੈਨ, ਜੋ ਇੰਚਾਰਜ ਹਾਸਪੀਟਲ ਹੈਸੀ, ਦੋਨੋਂ ਮੇਰੇ ਪਾਸ ਆਏ ਪਰ ਕਮਾਲ ਤਾਜ਼ੀਮ ਤਕੱਲਫ ਨਾਲ ਪੇਸ਼ ਆਏ। ਦੋਨੋਂ ਅਦਬ ਨਾਲ ਟੋਪੀਆਂ ਉਤਾਰੀ ਖੜੋਤੇ। ਟੋਪੀਆਂ ਦੋਹਾਂ ਦੀਆਂ ਅੰਗਰੇਜ਼ੀ ਸਨ। ਸਾਨੂੰ ਆਖਣ ਲੱਗੇ, ਸਾਡੇ ਲਈ ਕੋਈ ਖਿਦਮਤ? ਮੈਂ ਆਖਿਆ, ਪਹਿਲਾਂ ਆਪਣੇ ਹਸਬੈਂਡ ਦਾ ਹੁਕਮ ਵਜਾ ਲਿਆਵੋ। ਦੋਈ ਹੱਸ ਕੇ ਕਹਿਣ ਲੱਗੇ, ਸਾਡਾ ਭੀ ਸੱਚਾ ਹਸਬੈਂਡ ਓਹੋ ਹੈ ਜੋ ਆਪਦਾ ਹੈ ਅਤੇ ਸਾਨੂੰ ਭੀ ਉਸ ਦੇ ਹੁਕਮ ਦੀ ਜ਼ਿਆਦਾ ਪ੍ਰਵਾਹ ਹੈ। ਅਸੀਂ ਆਪ ਦਾ ਧਰਮ ਨਹੀਂ ਤੋੜਾਂਗੇ ਅਤੇ ਹੁਣ ਤੁਸੀਂ ਅਸਾਡੇ ਚਾਰਜ ਵਿਚ ਹੋ। ਤੁਹਾਡੇ ਉਪਰ ਇਸ ਕੂੜਾਵੇ ਹਸਬੈਂਡ ਦਾ ਹੁਣ ਜ਼ੋਰ ਨਹੀਂ ਚਲੇਗਾ ਅਤੇ ਮੈਡੀਕਲ ਅਫਸਰ ਨੇ ਆਖਿਆ, ਤੁਸੀਂ ਫਲ ਫਰੂਟ ਜੋ ਛਕ ਸਕਦੇ ਹੋ ਤੇ ਜਿੰਨੇ ਚਾਹੋ ਛਕੋ, ਮੈਂ ਹੁਣੇ ਹੁਕਮ ਜਾਰੀ ਕਰ ਦਿੰਦਾ ਹਾਂ। ਅੱਜ ਤੋਂ ਤੁਹਾਨੂੰ ਮੇਰੇ ਹੁਕਮ ਨਾਲ ਫਰੂਟ ਮਿਲਣਗੇ। ਤੁਸੀਂ ਹੁਣ ਮੇਰੇ ਪ੍ਰਾਹੁਣੇ ਹੋ। ਹੁਣ ਦੇਖੋ ਮੈਂ ਤੁਹਾਡੇ ਵਾਸਤੇ ਕੀ ਕੁਛ ਕਰਦਾ ਹਾਂ। ਇਹ ਪਿਛਲੇ ਬਚਨ ਮੈਡੀਕਲ ਅਫਸਰ ਆਖ ਕੇ ਆਪਣੇ ਮਾਤਹਿਤਾਂ ਨੂੰ ਨਾਲ ਲੈ ਕੇ ਚਲਦਾ ਹੋਇਆ।

ਕੋਈ ਘੰਟੇ ਕੁ ਪਿਛੋਂ ਮਰਹੱਟਾ ਡਾਕਟਰ ਫਲਾਂ ਦੀ ਟੋਕਰੀ ਭਰ ਕੇ ਲਿਆਇਆ ਅਤੇ ਮੇਰੇ ਹਿਸਟਰੀ ਟਿਕਟ ਪਰ ਮੈਡੀਕਲ ਆਫੀਸਰ ਦੇ ਦਸਖਤਾਂ ਹੇਠਾਂ ਫਲ ਮਿਲਣ ਦੀ ਮਨਜ਼ੂਰੀ ਦਰਜ ਕਰਵਾ ਲਿਆਇਆ। ਸੋ ਤਿੰਨ ਹਫਤੇ ਪਿਛੋਂ ਕੜਾਕਾ ਟੁੱਟਾ। ਮਰਹੱਟਾ ਜੀ ਨੇ (ਜਿਸ ਦਾ ਨਾਉਂ ਮੈਂ ਭੁਲ ਗਿਆ) ਮੈਨੂੰ ਦੱਸਿਆ ਕਿ ਹੁਣੇ ਹੀ ਮੈਡੀਕਲ ਅਫਸਰ ਨੇ ਹਸਪਤਾਲਾਂ ਦੇ ਜਰਨੈਲ (I.G. of Hospitals) ਨੂੰ ਇਕ ਜ਼ਰੂਰੀ ਪੱਤਰ ਭੇਜਿਆ ਹੈ ਜਿਸ ਵਿਚ ਉਸ ਨੇ ਲਿਖਿਆ ਹੈ ਕਿ ਰਣਧੀਰ ਸਿੰਘ ਆਪਣੀ ਧਰਮ ਰਖਸ਼ਾ ਲਈ ਭੁੱਖ ਹੜਤਾਲ ਕਰ ਰਿਹਾ ਹੈ, ਕੋਈ ਹੁਕਮ ਅਦੂਲੀ ਅਤੇ ਜ਼ਿੱਦ ਨਹੀਂ ਕਰ ਰਿਹਾ। ਉਹ ਫਲਾਂ ਉਤੇ ਗੁਜ਼ਾਰਾ ਕਰ ਰਿਹਾ ਸੀ, ਚਾਹੇ ਫਲ ਪੂਰੀ ਗਿਜ਼ਾ ਬਹਮ ਨਹੀਂ ਪੁਚਾ ਸਕਦੇ। ਮੇਰੀ ਰਾਇ ਅਤੇ ਹਦਾਇਤ ਲਏ ਬਿਨਾਂ ਹੀ ਜੇਲ੍ਹਰ ਨੇ ਸੁਪ੍ਰੰਟੰਡੰਟ ਪਾਸੋਂ ਆਰਡਰ ਕਰਾ ਕੇ ਫਲ ਬੰਦ ਕਰਵਾ ਦਿਤੇ, ਉਹ ਤਿੰਨ ਹਫਤੇ ਮਜਬੂਰਨ ਭੁੱਖ ਹੜਤਾਲ ਤੇ ਰਿਹਾ। ਮੈਨੂੰ ਸੁਪ੍ਰੰਟੰਡੰਟ ਨੇ ਫੋਰਸ ਫੀਡ ਲਈ ਹੁਕਮ ਦਿਤਾ ਹੈ। ਮੈਂ ਜਬਰਨ ਉਸ ਦਾ ਧਰਮ ਤੋੜਨਾ ਨਹੀਂ ਚਾਹੁੰਦਾ। ਉਸ ਨੂੰ ਮੈਂ ਹਸਪਤਾਲ ਵਿਚ ਦਾਖਲ ਕਰ ਰੱਖਿਆ ਹੈ ਅਤੇ ਫਲ ਦੇਣੇ ਸ਼ੁਰੂ ਕਰ ਦਿਤੇ ਹਨ ਜਿਨ੍ਹਾਂ ਨੂੰ ਉਹ ਬਗੈਰ ਜਿੱਦ ਤੇ ਇਤਰਾਜ਼ ਦੇ ਛਕ ਰਿਹਾ ਹੈ ਕਿਉਂਕਿ ਐਸਾ ਫਲ ਖਾਣਾ ਉਸ ਦੇ ਧਰਮ ਦੇ ਉਲਟ ਨਹੀਂ। ਪਰ ਫਲਾਂ ਦੀ ਖੁਰਾਕ ਦਾਇਮੀ ਤੌਰ ਪਰ ਉਸ ਦੀ ਸਿਹਤ ਕਾਇਮ ਰੱਖਣ ਲਈ ਸਹਾਈ ਅਤੇ ਲਾਭਦਾਇਕ ਸਾਬਤ ਨਹੀਂ ਹੋ ਸਕਦੀ। ਮੇਰੇ ਖਿਆਲ ਵਿਚ ਉਸ ਨੂੰ ਆਪਣੇ ਹੱਥੀਂ ਪ੍ਰਸ਼ਾਦਾ ਸਜਾਉਣ ਦੀ ਇਜਾਜ਼ਤ ਮਿਲ ਜਾਣੀ ਚਾਹੀਏ, ਇਤਿਆਦਿਕ ਸਿਫਾਰਸ਼ ਲਿਖ ਕੇ ਉਕਤ ਚਿੱਠੀ ਆਈ. ਜੀ. ਹਸਪਤਾਲਾਂ ਦੇ ਪਾਸ ਭੇਜੀ ਗਈ ਹੈ, ਆਪ ਇਤਮੀਨਾਨ ਰੱਖੋ ਕਿ ਆਪ ਨੂੰ ਫੋਰਸ ਫੀਡ ਅਸੀਂ ਨਹੀਂ ਕਰਾਂਗੇ। ਇਸ ਦਾ ਭਾਈ ਭਰਾ ਯਾ ਨਿਕਟੀ ਰਿਸ਼ਤੇਦਾਰ ਮਿਸਟਰ ਪਿੰਗਲੇ ਪਹਿਲੇ ਮੁਕੱਦਮਾ ਸਾਜਿਸ਼ ਲਾਹੌਰ ਵਿਚ ਕਰਤਾਰ ਸਿੰਘ ਸਰਾਭਾ ਨਾਲ ਫਾਂਸੀ ਆ ਚੁੱਕਾ ਸੀ। ਅੱਜ ਇਸ ਨਾਲ ਬਾਤ ਚੀਤ ਕਰਨ ਤੋਂ ਇਸ ਪ੍ਰਥਾਇ ਸਭ ਪਤਾ ਲੱਗਾ। ਹਸਪਤਾਲਾਂ ਦੇ ਇਨਸਪੈਕਟਰ ਜਨਰਲ ਨੇ ਤਕੜੀ ਸਿਫਾਰਸ਼ ਕਰਕੇ ਉਕਤ ਮੈਡੀਕਲ ਅਫਸਰ ਵਾਲੀ ਚਿੱਠੀ ਨੂੰ ਬਿਹਾਰ ਉੜੀਸਾ ਦੇ ਗਵਰਨਰ ਪਾਸ ਭੇਜ ਦਿਤਾ। ਗਵਰਨਰ ਨੇ ਫੌਰਨ ਜੇਲ੍ਹਾਂ ਦੇ ਜਨਰਲ (I.G. of Prisons) ਨੂੰ ਹੱਥੀਂ ਪ੍ਰਸ਼ਾਦਾ ਸਜਾਉਣ ਦੀ ਮਨਜ਼ੂਰੀ ਦਾ ਆਰਡਰ ਭੇਜ ਦਿਤਾ। ਤੀਜੇ ਦਿਨ ਮਨਜ਼ੂਰੀ ਆ ਗਈ। ਮਿ. ਹਸਬੈਂਡ ਅਤੇ ਜੇਲ੍ਹਰ ਵਧਾਵਾ ਰਾਮ ਢਿੱਲੇ ਹੋ ਗਏ। ਓਧਰ ਸਾਰੇ ਸੱਜਣ ਸਿਰਾਂ ਧੜਾਂ ਦੇ ਦਾਈਏ ਲਾਈ ਬੈਠੇ ਸਨ ਅਤੇ ਵੰਗਾਰ-ਵੰਗਾਰ ਸੁਪ੍ਰੰਟੰਡੰਟ ਨੂੰ ਕਹਿ ਰਹੇ ਸਨ ਕਿ ਛੇਤੀ ਭਾਈ ਰਣਧੀਰ ਸਿੰਘ ਨੂੰ ਸਾਡੇ ਕੋਲ ਲੈ ਆਓ, ਨਹੀਂ ਤਾਂ ਕੋਈ ਹਾਦਸਾ ਕਰ ਦਿਖਾਵਾਂਗੇ। ਮਿ. ਹਸਬੈਂਡ ਆਪ ਬੜਾ ਘਾਬਰਿਆ ਹੋਇਆ ਸੀ। ਗਵਰਨਰ ਦੀ ਮਨਜ਼ੂਰੀ ਆਉਣ ਪਰ ਭੱਜਾ ਭੱਜਾ ਮੇਰੇ ਪਾਸ ਆਇਆ ਅਤੇ ਵਡਿਆਈ ਦਾ ਸਿਹਰਾ (credit) ਆਪ ਲੈਣ ਵਾਸਤੇ ਮੈਨੂੰ ਆਖਣ ਲੱਗਾ, ਚਲੋ ਰਣਧੀਰ ਸਿੰਘ ਆਪਣੇ ਭਾਈਓਂ ਮੇਂ, ਆਪਣਾ ਪ੍ਰਸ਼ਾਦਾ ਸਜਾਓ, ਹਮ ਨੇ ਮਨਜ਼ੂਰੀ ਦੇ ਦੀਆ ਹੈ।

ਮੈਂ ਆਖਿਆ - ਮਿਥਿਆ ਕਿਉਂ ਪਏ ਬੋਲਦੇ ਹੋ। ਮਨਜ਼ੂਰੀ ਤਾਂ ਉਪਰੋਂ ਧੁਰ ਗਵਰਨਰ ਕੋਲੋਂ ਚੜ੍ਹੀ ਹੈ। ਤੁਸੀਂ ਐਵੇਂ ਵਡਿਆਈ ਦਾ ਟਿਕਾ ਲੈਣਾ ਚਾਹੁੰਦੇ ਹੋ।

ਮਿ. ਹਸਬੈਂਡ - ਸੱਚ ਬਟਾਓ ਟੁਮ ਕੋ ਕਿਸ ਨੇ ਬਟਾਇਆ ਕਿ ਗਵਰਨਰ ਨੇ ਮਨਜ਼ੂਰੀ ਦੀ ਹੈ। ਮਾਲੂਮ ਹੋਟਾ ਹੈ ਕਿ ਟੁਮ ਕੋ ਗੈਬ ਕੀ ਖਬਰ ਹੋ ਜਾਟੀ ਹੈ।

ਮੈਂ ਆਖਿਆ - ਜੇ ਤੁਹਾਨੂੰ ਇਹ ਯਕੀਨ ਹੈ ਤਾਂ ਤੁਸੀਂ ਮੈਥੋਂ ਕਿਉਂ ਪੁਛਦੇ ਹੋ ਕਿ ਟੁਮ ਕੋ ਕਿਸ ਨੇ ਬਤਾਇਆ ਹੈ?

ਖੈਰ ਫਾਲਤੂ ਫੁਰੂਆਤ ਵਿਚ ਕਾਹਨੂੰ ਪੈਣਾ ਹੈ। ਪੱਕਾ ਰਾਸ਼ਣ ਸੁੱਕਾ ਦੇਣ ਦਾ ਹੁਕਮ ਮੇਰੇ ਹਿਸਟਰੀ ਟਿਕਟ ਤੇ ਲਿਖ ਦਿਤਾ ਗਿਆ।

ਪਰ ਜੇਲ੍ਹਰ ਨੇ ਭਾਂਡੇ ਮੈਨੂੰ ਸਭ ਪਿੱਤਲ ਆਦਿਕ ਦੇ ਦਿਤੇ। ਮੈਂ ਵਾਪਸ ਕਰ ਦਿਤੇ ਅਤੇ ਉਨ੍ਹਾਂ ਦੇ ਥਾਉਂ ਸਰਬ ਲੋਹ ਦੇ ਬਰਤਨ ਤਲਬ ਕੀਤੇ। ਜੇਲ੍ਹਰ ਨੇ ਫੇਰ ਮਿ. ਹਸਬੈਂਡ ਨੂੰ ਚੇਹ ਚਾੜ੍ਹ ਦਿਤਾ। ਪਨਾਲਾ ਫੇਰ ਥਾਂ ਦਾ ਥਾਂ ਹੀ ਰਿਹਾ। ਕੜਾਕੇ ਦਾ ਮੋਰਚਾ ਫੇਰ ਲੱਗੇ ਦਾ ਲੱਗਾ। ਲਾਲ ਸਿਆਹੀ ਨਾਲ ਮੇਰੇ ਟਿਕਟ ਉਤੇ ਮੇਰੀ ਬਾਬਤ ਹੁਕਮ ਅਦੂਲੀ ਅਤੇ

ਅੜਬਾਈ (obstinacy) ਦਾ ਫਤਵਾ ਦੇ ਦਿਤਾ ਪਰ ਤੀਜੇ ਦਿਨ ਸਾਡੇ ਸਾਥੀਆਂ ਤੋਂ ਪੁੱਛ ਗਿੱਛ ਕਰਕੇ ਉਸ ਨੂੰ ਤਸੱਲੀ ਆਈ ਕਿ ਮੈਂ ਮੁੱਢ ਤੋਂ ਹੀ ਸਰਬਲੋਹ ਦੇ ਬਰਤਨਾਂ ਵਿਚ ਪ੍ਰਸ਼ਾਦ ਛਕਣ ਅਤੇ ਸਜਾਉਣ ਦੀ ਧਾਰਨਾ ਧਾਰੀ ਹੋਈ ਹੈ। ਮਨਬਾਂਛਤ ਸਰਬਲੋਹੀ ਬਰਤਨ ਬਣਵਾ ਕੇ ਦਿਤੇ ਅਤੇ ਉਸ ਦਿਨ ਤੋਂ ਸਰਬਲੋਹੀ ਬਿਬੇਕ ਪ੍ਰਸ਼ਾਦਾ ਆਪਣੇ ਹੱਥੀਂ ਤਿਆਰ ਹੋਣ ਲਗ ਗਿਆ। ਕੋਠੀ ਦੇ ਮੂਹਰੇ ਵਿਹੜੇ ਵਿਚ ਹੀ ਲੰਗਰ ਸਜਿਆ ਕਰੇ। ਸਰਬ ਲੋਹੀ ਅੰਗੀਠੀ ਭੀ ਦਿਤੀ ਗਈ ਤੇ ਇਕ ਚੁੱਲ੍ਹਾ ਭੀ ਅਲੱਗ ਬਣਾਇਆ ਗਿਆ। ਪ੍ਰਸ਼ਾਦਾ ਸਜਾਉਣ ਸਮੇਂ ਇਕ ਸਿਪਾਹੀ ਅਤੇ ਇਕ ਜਮਾਂਦਾਰ ਦੀ ਸਪੈਸ਼ਲ ਡਿਊਟੀ ਨਿਗਰਾਨੀ ਰੱਖਣ ਲਈ ਲਗਾਈ ਗਈ। ਇਸ ਬਿਧ ਪ੍ਰਸ਼ਾਦਾ ਆਪਣੇ ਹੱਥੀਂ ਸਜਾਉਣ ਦਾ ਮੋਰਚਾ ਫਤਹਿ ਹੋ ਗਿਆ।

### ਸਿਪਾਹੀਆਂ ਦਾ ਸਿੱਖੀ ਨਾਲ ਪ੍ਰੇਮ ਹੋਣਾ

ਏਤਨੇ ਤਨਕ ਜਿਹੇ ਸਮੇਂ ਅੰਦਰ ਹੀ ਬਹੁਤ ਸਾਰੇ ਬਿਹਾਰੀ ਸਿਪਾਹੀ ਅਤੇ ਸਰਕਾਰੀ ਅਮਲੇ ਵਾਲੇ ਜੇਲ੍ਹ ਚਾਕਰ ਖਾਲਸੇ ਦੀ ਖਾਸੀ ਹਮਦਰਦੀ ਕਰਨ ਲਗ ਪਏ। ਕਈ ਖਾਸ ਖਾਸ ਸੱਜਣ ਤਾਂ ਗੁਰਬਾਣੀ ਦੀਆਂ ਧੁਨੀਆਂ ਸੁਣ ਸੁਣ ਗੁਰਸਿੱਖੀ ਦੇ ਸੱਚੇ ਆਸ਼ਕ ਹੋ ਖੜੋਤੇ, ਕਈ ਸਿਪਾਹੀਆਂ ਨੇ ਕੇਸ ਰੱਖ ਲਏ ਅਤੇ ਕਈਆਂ ਨੇ ਧੂਮਰ ਪਾਨ (ਤਮਾਕੂ ਪੀਣਾ) ਤਿਆਗ ਦਿਤਾ।

ਇਹ ਸਭ ਕੁਛ ਬਿਨਾਂ ਉਪਦੇਸ਼ ਦੇ ਹੀ ਹੋਇਆ। ਖਾਲਸਾ ਜੀ ਦੀ ਰਹਿਣੀ ਬਹਿਣੀ ਅਤੇ ਕਰਨੀ ਪੇਖ ਪੇਖ ਹੀ ਉਨ੍ਹਾਂ ਨੂੰ ਗੁਰਸਿੱਖੀ ਰਹਿਤ ਬਹਿਤ ਦੀ ਰੀਝ ਆ ਗਈ। ਸਭ ਤੋਂ ਸ੍ਰੇਸ਼ਟ ਮੂਰਤੀ ਇਕ ਰਾਧਾ ਸਿੰਘ ਨਾਮੇ ਸਿਪਾਹੀ ਦੀ ਉਜਾਗਰ ਹੋਈ। ਇਸ ਰਾਧਾ ਸਿੰਘ ਦਾ ਪਹਿਲਾਂ ਹੀ ਸਾਧੂ ਸੁਭਾਉ ਸੀ। ਪਹਿਰਿਆਂ ਸਮੇਂ ਸੁਖਮਨੀ ਸਾਹਿਬ ਆਦਿਕ ਬਾਣੀਆਂ ਦਾ ਪਾਠ ਸੁਣ ਸੁਣ ਮਾਨੋ ਇਹ ਸੱਜਣ ਪਾਰਸ ਪਰਸ ਕੇ ਕੰਚਨ ਹੋਣ ਲਗ ਪਿਆ। ਪਹਿਰੇ ਤੇ ਹੁੰਦਾ ਹੋਇਆ ਤਿੰਨ ਤਿੰਨ ਘੰਟੇ ਇਕੋ ਆਸਣ ਬੈਠਾ ਪਾਠ ਸੁਣਦਾ ਰਹਿੰਦਾ। ਇਸ ਪ੍ਰੇਮੀ ਦੀ ਪ੍ਰੇਮ ਕਥਾ ਦਾ ਇਕ ਵਖਰਾ ਪੁਸਤਕ ਤਿਆਰ ਹੋ ਸਕਦਾ ਹੈ। ਪੂਰਬ ਜਨਮ ਦਾ ਵਿਛੜਿਆ ਵੀਰ ਸੀ। ਕੇਵਲ ਏਥੇ ਹੀ ਆਣ ਕੇ ਮਿਲਣਾ ਸੀ। ਇਹ ਤਾਂ ਆਖੇ ਕਿ ਅਸਾਡੀ ਹੀ ਕਲਿਆਣ ਖਾਤਰ ਤੁਸੀਂ ਇਥੇ ਹਜ਼ਾਰੀ ਬਾਗ ਚਲ ਕੇ ਆਏ ਹੋ। ਘੰਟਿਆਂ ਬੱਧੀ ਮੇਰੇ ਕੋਲ ਆ ਕੇ ਪ੍ਰੇਮ ਬਿਸਾਲ ਕਰਿਆ ਸੁਣਿਆ ਕਰੇ। ਇਸ ਦੀ ਆਤਮ ਬਿਰਤੀ ਨੂੰ ਨਿਹਾਰ ਕੇ ਸਭੇ ਲੋਕ ਕੀ ਜੇਲ੍ਹ ਕਰਮਚਾਰੀ, ਕੀ ਜੇਲ੍ਹ ਕੈਦੀ ਭੀ ਇਸ ਨੂੰ ਸਾਧੂ ਰਾਧਾ ਸਿੰਘ ਕਹਿ ਕੇ ਪੁਕਾਰਨ ਲਗ ਪਏ। ਇਹ ਪਹਿਲਾਂ ਹੀ ਜ਼ਾਤ ਦਾ ਛੱਤਰੀ ਸੀ, ਹੁਣ ਸੱਚਾ ਛੱਤਰੀ ਬਣਨ ਲਈ ਨਿਤਰ ਪਿਆ। ਸਾਰੇ ਪਰਿਵਾਰ ਨੂੰ ਭੀ ਇਸ ਨੇ ਖਾਲਸਾ ਸਜਣ ਲਈ ਤਿਆਰ ਬਰ ਤਿਆਰ ਕਰ ਲਿਆ। ਇਸ ਦੇ ਕਈ ਭਾਈ ਭਤੀਜੇ ਜੇਲ੍ਹ ਪੁਲਿਸ ਵਿਚ ਜੋ ਸਿਪਾਹੀ ਸਨ ਸੋ ਭੀ ਸਨੇ ਸਨੇ ਕੇਸਾਧਾਰੀ ਹੋ ਗਏ। ਕਈਆਂ ਨੇ ਬਾਣੀਆਂ ਕੰਠ ਕਰ ਲਈਆਂ। ਗੱਲ ਕੀ ਇਸ ਬਿਧ ਸਤਿਸੰਗ ਦਾ ਸੋਹਣਾ ਚਰਚਾ ਪਰਚਾ ਬਣਿਆ ਰਿਹਾ ਅਤੇ ਕੁਛ ਸਮਾਂ ਖਾਸੀ ਅਮਨ ਚੈਨ ਨਾਲ ਲੰਘਿਆ। ਕੋਠੀਆਂ ਦੇ ਅੰਦਰ ਬੈਠਿਆਂ ਹੀ ਵਿਹਾਉਂਦੀ ਰਹੀ। ਬਾਹਰ ਤਾਂ ਟਹਿਲਣ ਲਈ ਭੀ ਕੋਈ ਨਹੀਂ ਸੀ ਨਿਕਲਣ ਦਿੰਦਾ।

1920 ਤਾਈਂ ਅਸੀਂ ਕੋਠੀਆਂ ਦੀ ਚਾਰ ਦੀਵਾਰੀ ਅੰਦਰ ਹੀ ਤੜੇ ਤੜਾਏ ਰਹਿੰਦੇ ਰਹੇ। ਜੋ ਬੇੜੀਆਂ ਜੇਲ੍ਹ ਤੋੜਨ ਤੋਂ ਪਿਛੋਂ ਫੇਰ ਲਗ ਗਈਆਂ ਸਨ, ਪੈਰਾਂ ਦਾ ਗਹਿਣਾ ਹੀ ਬਣ ਗਈਆਂ। ਨਾ ਕੋਈ ਉਤਾਰੇ, ਨਾ ਅਸੀਂ ਹੀ ਉਤਰਵਾਈਏ। ਭਲਾ ਗਹਿਣਿਆਂ ਨੂੰ ਕੌਣ ਉਤਰਵਾਏ?

### 12 ਨਵੇਂ ਸੱਜਣਾਂ ਦਾ ਹਜ਼ਾਰੀ ਬਾਗ ਆਉਣਾ

ਅਸਾਨੂੰ ਹਜ਼ਾਰੀ ਬਾਗ ਆਇਆਂ ਨੂੰ ਛੇ ਕੁ ਮਹੀਨੇ ਹੀ ਹੋਏ ਸਨ ਕਿ ਤੀਜੇ ਚੌਥੇ ਮੁਕੱਦਮਾ ਸਾਜਿਸ਼ ਲਾਹੌਰ ਵਾਲੇ ਬਾਰਾਂ ਸੱਜਣ ਭੀ ਜਨਵਰੀ 1918 ਨੂੰ ਏਥੇ ਹੀ ਲਿਆਂਦੇ ਗਏ। ਸਾਰੇ ਅਸੀਂ ਪੰਤਾਲੀ ਸੱਜਣ ਸਾਥੀਅੜੇ ਹੋ ਗਏ। ਪਰੰਤੂ ਏਨ੍ਹਾਂ ਨਵਲ ਆਗਮਨੀ ਨਵੇਂ ਸੱਜਣਾਂ ਨੂੰ ਸਾਥੋਂ ਵਖਰੇ ਸੈਲ ਬਲਾਕਾਂ ਵਿਚ ਰੱਖਿਆ ਗਿਆ ਜਿਸ ਵਿਚ ਬਾਰਾਂ ਤੇਰ੍ਹਾਂ ਹੀ ਕੋਠੀਆਂ ਸਨ। ਇਹ ਬਲਾਕ ਭੀ ਅਸਾਡੇ ਬਲਾਕ ਦੇ ਪਿਛਵਾੜੇ ਜਿਹੇ ਆਵਾਜ਼ ਮਾਰ ਫਾਸਲੇ ਤੋਂ ਨੇੜੇ ਹੀ ਸੀ। ਦੋਹਾਂ ਬਲਾਕਾਂ ਵਿਚੋਂ ਪ੍ਰਸਪਰ ਆਵਾਜ਼ ਮਾਰ ਕੇ ਗੱਲਬਾਤ ਸੁਖੈਨ ਹੀ ਹੋ ਸਕਦੀ ਸੀ। ਨਵੇਂ ਆਏ ਸੱਜਣਾਂ ਨੂੰ ਤਾਂ ਅਨਿਕ ਪ੍ਰਕਾਰ ਦੇ ਭਉ ਭੁਲੇਖੇ ਦੇ ਕੇ ਅਸਾਡੇ ਨਾਲ ਗੱਲਬਾਤ ਕਰਨ ਤੇ ਹੋੜ ਹਟਕੋੜ ਦਿਤਾ। ਪਰ ਸਾਨੂੰ ਹੰਢਿਆਂ ਹੋਇਆਂ ਨੂੰ ਕੌਣ ਹੋੜੇ? ਅਸੀਂ ਏਨ੍ਹਾਂ ਦੇ ਹੱਥ-ਕੰਡਿਆਂ ਦੇ ਜਾਣੂ। ਪਰੰਤੂ ਨਵਲ ਅਜਾਣ ਜਨ ਉਨ੍ਹਾਂ ਦੇ ਝਾਂਸੇ ਹੇਠ ਆ ਗਏ। ਅਸੀਂ ਤਾਂ ਨਵੇਂ ਸੱਜਣ ਆਇਆਂ ਦੀ ਸੋਇ ਸੁਣ ਕੇ –

***ਹਮ ਘਰਿ ਸਾਜਨ ਆਏ॥***

ਸ਼ਬਦ ਦੀ ਕੀਰਤਨ ਧੁਨੀ ਗੁੰਜਾਇ ਦਿਤੀ ਪਰ ਦੂਜੇ ਪਾਸੇ ਮੱਨੋ ਪਈ ਹੋਈ, ਅਸਾਡੇ ਚਾਉ ਉਤਸ਼ਾਹ ਦੀ ਦਾਤ ਹੀ ਨਾ ਮਿਲੀ। ਅਸੀਂ ਸ਼ਬਦ ਦਾ ਭੋਗ ਪਾਇ ਕੇ ਲੱਗੇ ਫਤਹਿ ਗਜਾਉਣ ਅਤੇ ਅਨਿਕ ਪ੍ਰਕਾਰੀ ਪ੍ਰੇਮ ਬੈਣਾਂ ਸੇਤੀ ਬੁਲਾਉਣ ਪਰ ਓਧਰੋਂ ਚੂੰ ਨਾ ਚਿਰਾਂ। ਕੋਈ ਕੁਸਕੇ ਹੀ ਨਾ, ਬੜੀ ਕਸੂਤੀ ਛਟ ਪਈ। ਅਸੀਂ ਲੱਗੇ ਵੱਖੋ ਵੱਖ ਨਾਉਂ ਲੈ ਕੇ ਬੁਲਾਉਣ, ਜਿਨ੍ਹਾਂ ਦੇ ਅਸਲੀ ਨਾਉਂ ਜਾਣਦੇ ਸਾਂ ਉਨ੍ਹਾਂ ਵਿਚੋਂ ਕੋਈ ਨਾ ਬੋਲਿਆ। ਓੜਕ ਇਕ ਬੂੜ ਸਿੰਘ ਨਾਮੇ ਨਵਲ ਸੱਜਣ ਜੀ ਕਰਾਰਾਂ ਕਰਕੇ ਬੋਲਿਆ ਅਤੇ ਉਸ ਦੀ ਬੁਝਾਰਤ ਤੋਂ ਪਤਾ ਲੱਗਿਆ ਕਿ ਓਨ੍ਹਾਂ ਨੂੰ ਸਾਡੇ ਨਾਲ ਬੋਲਣ ਦੀ ਸਖਤ ਮਨਾਹੀ ਹੈ ਅਤੇ ਉਨ੍ਹਾਂ ਨੂੰ ਲਾਰਾ

(ਬਾਕੀ ਪੰਨਾ 62 ਤੇ)

# ਦਾਸ ਅਨਿੰਨ ਮੇਰੋ ਨਿਜ ਰੂਪ

*ਸੰਤ ਵਰਿਆਮ ਸਿੰਘ ਜੀ*
*ਉਤਾਰਾ ਕਰਤਾ - ਬੀਬੀ ਦੇਵਿੰਦਰ ਕੌਰ*

*(ਲੜੀ ਜੋੜਨ ਲਈ ਦੇਖੋ, ਅਪ੍ਰੈਲ ਅੰਕ ਪੰਨਾ-46)*

ਇਕ ਵਾਰੀ ਇਕ ਗੁਰਸਿਖ ਸੀ, ਜਿਸ ਦਾ ਨਾਮ ਸਾਧੂ ਸਿੰਘ ਸੀ। ਉਹ ਯੂ.ਪੀ. ਵਿਚ ਸਾਡੇ ਨੇੜੇ ਈਟਾ ਨਗਰ ਤੋਂ ਆਇਆ ਕਰਦਾ ਸੀ। ਉਹਨੇ ਜਦੋਂ ਸਰੀਰ ਛਡਿਆ, ਸਫ ਤੇ ਬੈਠਾ ਸੀ। ਉਸਨੇ ਆਪਣੇ ਸਰੀਰ ਦਾ ਆਪੇ ਹੀ ਸਸਕਾਰ ਕਰ ਲਿਆ। ਨਾ ਸਫ ਜਲੀ, ਨਾ ਕੱਪੜੇ ਜਲੇ, ਨਾਭੀ ਵਿਚੋਂ ਇਕ ਠੰਢੀ ਜੋਤ ਨਿਕਲਣ ਲਗ ਗਈ। ਸਾਰਾ ਸਰੀਰ ਹੌਲੀ ਹੌਲੀ ਪਿਘਲਣ ਲਗਾ। ਜਿਵੇਂ ਦੀਵੇ ਵਿਚ ਸਰੋਂ ਦਾ ਤੇਲ ਪਾਈ ਜਾਓ। ਸਵੇਰੇ ਅੱਠ ਵਜੇ ਤੋਂ ਲੈ ਕੇ ਦੁਪਹਿਰੇ ਢਾਈ ਵਜੇ ਤਕ ਹੌਲੀ ਹੌਲੀ ਸਾਰਾ ਸਰੀਰ ਜਲ ਗਿਆ। ਸਾਰਾ ਜ਼ਿਲਾ ਈਟਾ ਦੇਖ ਰਿਹਾ ਹੈ। ਪ੍ਰੋਫੈਸਰ ਵੀ ਆ ਗਏ, ਸਾਇੰਟਿਸਟ ਆ ਗਏ, ਡੀ. ਸੀ. ਆ ਗਿਆ, ਐਸ.ਪੀ. ਆ ਗਿਆ, ਸਭ ਦੇਖਦੇ ਹਨ ਕਿ ਇਹ ਕੀ ਹੋ ਰਿਹਾ ਹੈ। ਇਹ ਆਪ ਤਾਂ ਬੈਠਾ ਸੀ, ਸਰੀਰ ਦਿਸਦਾ ਹੀ ਨਹੀਂ। ਸਿਰ ਵੀ ਗਾਇਬ ਹੋ ਗਿਆ, ਮੋਢੇ ਵੀ ਨਹੀਂ ਦਿਸਦੇ। ਹੇਠਾਂ ਵਲ ਨੂੰ ਜਾਈ ਜਾ ਰਿਹਾ ਹੈ। ਇਕ ਬੀਬੀ ਐਸੀ ਸ਼ਰਧਾ ਵਾਲੀ ਆਈ ਕਿ ਉਸ ਨੇ ਜਾ ਕੇ ਚਰਨਾਂ ਤੇ ਸੀਸ ਰਖ ਦਿੱਤਾ। ਉਹ ਇਕ ਚਰਣ ਬਚ ਗਿਆ। ਫੇਰ ਹਿੰਦੂ, ਸਿਖਾਂ, ਮੁਸਲਮਾਨਾਂ ਨੇ ਇਕੱਠੇ ਹੋ ਕੇ ਉਸ ਚਰਣ ਦਾ ਸਸਕਾਰ ਕੀਤਾ। ਇਹ ਕੋਈ ਬਹੁਤੀ ਦੇਰ ਦੀ ਗਲ ਨਹੀਂ ਹੈ, ਕੋਈ ਪੰਦਰਾਂ ਸੋਲਾਂ ਸਾਲ ਦੀ ਗਲ ਹੈ। ਫਿਰ ਸ਼ਰੋਮਣੀ ਕਮੇਟੀ ਨੇ ਕੁਝ ਬੰਦਿਆਂ ਦੀ ਕਮੇਟੀ ਬਣਾ ਕੇ ਭੇਜੀ ਕਿ ਜਾ ਕੇ ਪਤਾ ਕਰੋ ਕਿ ਕੀ ਗੱਲ ਹੈ। ਇਕ ਮੇਰੇ ਮਿਲਣ ਵਾਲਾ ਸੀ। ਮੈਂ ਉਸ ਨੂੰ ਦਸਿਆ ਕਿ ਇਸ ਤਰ੍ਹਾਂ ਹੋਇਆ ਹੈ। ਗਿਆਨੀ ਫੌਜਾ ਸਿੰਘ ਨੇ ਉਸਦੀ ਸਾਰੀ ਖੋਜ ਕੀਤੀ ਸੀ। ਹਾਪੜ ਮਿਸ਼ਨ ਦਾ ਸੀ ਉਹ। ਕਹਿੰਦਾ ਹੋ ਹੀ ਨਹੀਂ ਸਕਦਾ। ਮੈਂ ਉਸ ਨੂੰ ਦਸਿਆ ਕਿ ਸਾਰੇ ਲੋਕ ਜਿਹਨਾਂ ਨੇ ਅੱਖੀਂ ਦੇਖਿਆ ਹੈ ਉਹ ਦਸਦੇ ਹਨ ਤੇ ਤੂੰ ਕਹਿੰਦਾ ਹੈਂ ਕਿ ਹੋ ਹੀ ਨਹੀਂ ਸਕਦਾ। ਕਹਿਣ ਲੱਗਾ ਕਿ ਜੇਕਰ ਮੈਂ ਅੱਖਾਂ ਨਾਲ ਵੀ ਦੇਖ ਲਵਾਂ ਤਾਂ ਵੀ ਮੈਂ ਨਹੀਂ ਮੰਨਦਾ। ਮੈਂ ਪੁਛਿਆ, ਕਿਉਂ? ਕਹਿੰਦਾ ਕਿਉਂਕਿ ਅੱਖਾਂ ਨੂੰ ਵੀ ਧੋਖਾ ਲੱਗ ਸਕਦਾ ਹੈ।

ਜਿਹੜਾ ਹੈਗਾ, ਬੰਦਾ ਓਹੀਓ ਹੀ ਮੰਨ ਸਕਦਾ ਹੈ। ਦੂਜਾ ਕਹਿੰਦਾ ਕਿ ਇਹ ਤਾਂ ਹੋ ਹੀ ਨਹੀਂ ਸਕਦਾ, ਨਾਮਦੇਵ ਮਰਿਆ ਹੋਇਆ ਬੰਦਾ ਕਿਸ ਤਰ੍ਹਾਂ ਜੀਉਂਦਾ ਕਰ ਸਕਦਾ ਹੈ? ਕਾਜ਼ੀ, ਮੁਲਾਂ ਇਕੱਠੇ ਹੋਕੇ ਬਾਦਸ਼ਾਹ ਕੋਲ ਚਲੇ ਗਏ। ਕਹਿਣ ਲੱਗੇ ਮਹਾਰਾਜ! ਦਿੱਲੀ ਵਿਚ ਬਹੁਤ ਵੱਡਾ ਪਖੰਡ ਦਾ ਡੇਰਾ ਲਗ ਗਿਆ। ਇਕ ਨਾਮਦੇਵ ਦੱਖਣ ਦੇਸ਼ ਵਿਚੋਂ ਆਇਆ ਹੈ। ਉਹ ਤਾਂ ਸਾਰੀ ਦਿੱਲੀ ਨੂੰ ਵਿਗਾੜ ਦੇਵੇਗਾ। ਕਹਿੰਦੇ ਹਨ ਜੀ! ਇਸਨੇ 'ਦੇਹੁਰਾ' ਫੇਰ ਦਿੱਤਾ ਹੈ, ਕਿਸੇ ਦਾ ਛੱਪਰ ਬਣਾ ਦਿੱਤਾ ਹੈ, ਕਿਸੇ ਨੂੰ ਦੁਧ ਪਲਾ ਦਿੱਤਾ ਹੈ। ਹੁਣ ਨਵੀਆਂ ਗੱਲਾਂ ਸੁਣ ਰਹੇ ਹਾਂ ਕਿ ਜਾਦੋ ਨਾਮ ਦਾ ਬੰਦਾ ਜਿਉਂਦਾ ਕਰ ਦਿੱਤਾ। ਇਹ ਸਾਰਾ ਪਖੰਡ ਰਚਿਆ ਹੋਇਆ ਸੀ। ਅਸੀਂ ਸਾਰੀ ਤਫਤੀਸ਼ ਕਰ ਲਈ ਹੈ। ਬਾਦਸ਼ਾਹ ਨੂੰ ਗੁੱਸਾ ਦਿਲਾ ਦਿੱਤਾ। ਹਕੂਮਤਾਂ ਦਾ ਸੰਤਾਂ ਦੇ ਨਾਲ ਕੁਦਰਤੀ ਤੌਰ ਤੇ ਵਿਗਾੜ ਹੋਇਆ ਕਰਦਾ ਹੈ। ਮਹਾਰਾਜ ਇਸ ਤਰ੍ਹਾਂ ਫੁਰਮਾਉਂਦੇ ਹਨ -

*ਸੰਤਾਂ ਨਾਲ ਵੈਰ ਕਮਾਂਵਦੇ ਦੁਸਟਾਂ ਨਾਲ ਮੋਹ ਪਿਆਰ॥*
*ਅਗੈ ਪਿਛੈ ਸੁਖੁ ਨਹੀ ਮਰਿ ਜੰਮਹਿ ਵਾਰੋ ਵਾਰ॥*
*ਤ੍ਰਿਸਨਾ ਕਦੇ ਨ ਬੁਝਈ ਦੁਬਿਧਾ ਹੋਇ ਖੁਆਰੁ॥*
*ਮੁਹ ਕਾਲੇ ਤਿਨਾ ਨਿੰਦਕਾ ਤਿਤੁ ਸਚੈ ਦਰਬਾਰਿ॥*
*ਨਾਨਕ ਨਾਮ ਵਿਹੂਣਿਆ ਨਾ ਉਰਵਾਰਿ ਨ ਪਾਰਿ॥*
*ਪੰਨਾ - 649*

ਉਹਨਾਂ ਪੁਰਸ਼ਾਂ ਦਾ ਦੁਸ਼ਟ ਆਤਮਾਵਾਂ ਨਾਲ ਤਾਂ ਪਿਆਰ ਹੋਇਆ ਕਰਦਾ ਹੈ; ਜਿਹੜੇ ਸੰਸਾਰ ਦਾ ਭਲਾ ਚਾਹੁਣ, ਸੰਸਾਰੀ ਜੀਵਾਂ ਨੂੰ ਛੁਡਾਉਣ ਵਾਸਤੇ ਦਿਨ ਰਾਤ ਤੁਰੇ ਰਹਿਣ, ਉਹਨਾਂ ਦੇ ਨਾਲ ਕੁਦਰਤੀ ਉਹਨਾਂ ਦਾ ਵੈਰ ਹੋ ਜਾਇਆ ਕਰਦਾ ਹੈ।

ਐਨਾ ਵੈਰ ਪਾਇਆ ਕਿ ਸਲੇਮਸ਼ਾਹ ਨਾਮ ਦਾ ਬਾਦਸ਼ਾਹ ਸੀ, ਵੈਸੇ ਵੀ ਉਹ ਬੜਾ ਸਖਤ ਸੀ, ਉਹਨੂੰ ਈਰਖਾ ਕਰਨ ਵਾਲਿਆਂ ਨੇ ਜਾ ਕੇ ਚੁਕਿਆ, ਬਹੁਤ ਜ਼ਿਆਦਾ ਸਿਖਾਇਆ। ਕਹਿੰਦਾ, ਹੈਂ! ਐਸੀ ਬਾਤ ਹੈ? ਏਨੇ ਨੂੰ ਖਬਰ ਆ ਗਈ ਕਿ ਜਿਹੜੀ ਆਪਦੀ ਸਭ ਤੋਂ ਚੰਗੀ ਗਊ ਸੀ, ਉਹ ਮਰ ਗਈ। ਸਲੇਮਸ਼ਾਹ ਕਹਿਣ ਲੱਗਾ ਕਿ ਹੁਣੇ ਹੀ ਦੇਖ ਲੈਂਦੇ ਹਾਂ, ਹੁਣੇ ਹੀ ਨਾਮਦੇਵ ਦਾ ਪਤਾ ਲਗ ਜਾਵੇਗਾ। ਜੇਕਰ ਮਰੇ ਹੋਏ ਬੰਦੇ ਨੂੰ ਜੀਉਂਦਾ ਕਰ ਸਕਦਾ ਹੈ ਤਾਂ ਮਰੀ ਹੋਈ ਗਊ ਨੂੰ ਵੀ ਜੀਉਂਦੀ ਕਰ ਦੇਵੇਗਾ। ਕਹਿੰਦਾ, ਜਾਉ ਨਾਮਦੇਵ ਨੂੰ ਬੰਨ੍ਹ ਕੇ ਲਿਆਉ। ਉਸੇ ਵਕਤ ਅਫਸਰ ਤੇ ਬਹੁਤ ਸਾਰੇ ਸਿਪਾਹੀ ਚਲੇ ਗਏ ਤੇ ਨਾਮਦੇਵ ਜੀ ਨੂੰ ਹਥਕੜੀਆਂ ਲਾ ਕੇ ਲੈ ਆਏ। ਗਿਆਨੇਸ਼ਵਰ ਜੀ ਤੇ ਸੰਤ ਮੰਡਲੀ ਸਾਰੀ ਨਾਲ ਹੈ। ਹੈਰਾਨ ਹੋ ਗਏ ਕਿ ਇਹਨਾਂ ਕੋਲੋਂ ਕਿਹੜਾ ਨੁਕਸਾਨ ਹੋ ਗਿਆ? ਇਹ ਤਾਂ ਭਜਨ ਬੰਦਗੀ ਕਰਦੇ ਹਨ, ਨਾਮ ਜਪਦੇ ਹਨ, ਕਿਸੇ ਨੂੰ ਮਾੜਾ ਨਹੀਂ ਕਹਿੰਦੇ। ਸੰਤ ਕਿਸੇ ਨੂੰ ਬੁਰਾ ਨਹੀਂ ਕਹਿੰਦੇ, ਸਚ ਦੀ ਗੱਲ ਜ਼ਰੂਰ ਕਹਿੰਦੇ ਹਨ ਕਿ ਭਾਈ ਇਹ ਗਲ ਗਲਤ ਹੋ ਰਹੀ ਹੈ। ਗੁਰੂ ਮਹਾਰਾਜ ਨੇ ਵੀ ਕਹਿ ਦਿੱਤਾ ਸੀ -

*ਕਲਿ ਕਾਤੀ ਰਾਜੇ ਕਾਸਾਈ ਧਰਮੁ ਪੰਖੁ ਕਰਿ ਉਡਰਿਆ॥*
*ਪੰਨਾ - 145*

ਉਹਨਾਂ ਨੇ ਸਚ ਫੁਰਮਾਇਆ ਸੀ, ਕੋਈ ਗਲ ਨਹੀਂ ਕਰਦੇ ਦੁਨੀਆਂ ਦੇ ਦੁੱਖਾਂ ਨੂੰ ਦਸਦੇ ਹਨ। ਰਾਜੇ ਨੂੰ ਵੀ ਮੱਤ ਦਿੰਦੇ ਹਨ।

*ਰਾਜੇ ਚੁਲੀ ਨਿਆਵ ਕੀ......॥ ਪੰਨਾ - 1240*

ਤੂੰ ਨਿਆਂ ਕਰ ਭਾਈ, ਤੇਰਾ ਧਰਮ ਨਿਆਂ ਕਰਨਾ ਹੈ। ਸੰਤਾਂ ਦਾ ਤਾਂ ਕਿਸੇ ਨਾਲ ਵਿਰੋਧ ਨਹੀਂ ਹੁੰਦਾ, ਫੇਰ ਵੀ ਉਹਨਾਂ ਨੂੰ ਤੰਗ ਕਰਦੇ ਹਨ। ਕਿਹਾ ਕਿ ਨਾਮਦੇਵ ਨੂੰ ਬੰਨ੍ਹ ਕੇ ਲਿਆਉ। ਰਾਜੇ ਦਾ ਹੁਕਮ ਤਾਂ ਅਜੇ ਮਾੜਾ ਜਿਹਾ ਹੁੰਦਾ ਹੈ, ਜਿਹੜੇ ਹੇਠਲੇ ਹੁੰਦੇ ਹਨ ਉਹ ਦਸ ਗੁਣਾਂ ਆਪੇ ਹੀ ਤੇਜ਼ ਹੋ ਜਾਂਦੇ ਹਨ, ਕੁੱਟਣ ਹੀ ਲਗ ਜਾਂਦੇ ਹਨ। ਜੇ ਕੋਈ ਕਹਿ ਦੇਵੇ ਫਲਾਣੇ ਨੂੰ ਫੜ ਕੇ ਲਿਆਉ, ਕਹਿੰਦੇ, ਮੁਰੰਮਤ ਕਰਕੇ ਵੀ ਲਿਆਵਾਂਗੇ। ਸੋ ਨਿਰਾਦਰ ਦੇ ਨਾਲ ਨਾਮਦੇਵ ਜੀ ਨੂੰ ਬਾਦਸ਼ਾਹ ਦੀ ਕਚਿਹਰੀ ਵਿਚ ਪੇਸ਼ ਕਰ ਦਿੱਤਾ। ਉਸ ਵੇਲੇ ਬਾਦਸ਼ਾਹ ਬੜੀ ਬੇਰੁਖੀ ਦੇ ਨਾਲ ਬੋਲਿਆ–

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥ ਪੰਨਾ - 1165*

'ਬੇ' ਓਏ ਨੂੰ ਕਹਿੰਦੇ ਹਨ, ਸੁਨ ਓਏ ਨਾਮੇ -

*ਦੇਖਉ ਰਾਮੁ ਤੁਮ੍ਾਰੇ ਕਾਮਾ॥ ਪੰਨਾ - 1165*

ਮੈਂ ਸੁਣਿਆ ਹੈ ਕਿ ਤੇਰਾ ਰਾਮ ਤੇਰੇ ਕੰਮ ਕਰਦਾ ਹੈ। ਇਹ ਤਾਂ ਸਾਰੀਆਂ ਗੱਲਾਂ ਝੂਠੀਆਂ ਹਨ, ਮੈਂ ਦੇਖਣਾ ਚਾਹੁੰਦਾ ਹਾਂ ਕਿ ਤੇਰਾ ਰਾਮ ਕੀ ਕੰਮ ਕਰਦਾ ਹੈ।

*ਧਾਰਨਾ - ਰਾਮ ਤੁਮਾਰੇ ਕਾਮਾ, ਦੇਖੋਂ,*
*ਰਾਮ ਤੁਮਾਰੇ ਕਾਮਾ -2, 4.*

*ਸੁਲਤਾਨੁ ਪੂਛੈ ਸੁਨੁ ਬੇ ਨਾਮਾ॥*
*ਦੇਖਉ ਰਾਮੁ ਤੁਮ੍ਾਰੇ ਕਾਮਾ॥*
*ਨਾਮਾ ਸੁਲਤਾਨੇ ਬਾਧਿਲਾ॥*
*ਦੇਖਉ ਤੇਰਾ ਹਰਿ ਬੀਠੁਲਾ॥ ਪੰਨਾ - 1165*

ਸੁਲਤਾਨ ਨੇ ਕਿਹਾ ਹੁਣ ਮੈਂ ਤੇਰੇ ਰੱਬ ਨੂੰ ਦੇਖਣਾ ਹੈ, ਤੇਰਾ ਰੱਬ ਕੀ ਕਰਦਾ ਹੈ?

*ਬਿਸਮਿਲਿ ਗਊ ਦੇਹੁ ਜੀਵਾਇ॥*
*ਨਾਤਰੁ ਗਰਦਨਿ ਮਾਰਉ ਠਾਂਇ॥ ਪੰਨਾ - 1165*

ਆਹ ਦੇਖ ਗਊ ਮਰੀ ਪਈ ਹੈ, ਜਾਂ ਤਾਂ ਇਸ ਨੂੰ ਜੀਉਂਦੀ ਕਰ ਦੇ, ਨਹੀਂ ਤਾਂ ਏਸੇ ਥਾਂ ਤੇ ਤੇਰੀ ਗਰਦਨ ਕੱਟ ਦਿੱਤੀ ਜਾਵੇਗੀ। ਮੈਂ ਦੇਖਣਾ ਚਾਹੁੰਦਾ ਹਾਂ ਤੇਰਾ ਰਾਮ ਕੀ ਕੰਮ ਕਰਦਾ ਹੈ। ਨਾਮਦੇਵ ਜੀ ਕਹਿਣ ਲੱਗੇ, ਰਾਜਨ! ਸਾਰੇ ਸੰਸਾਰ ਨੂੰ ਪਤਾ ਹੈ ਕਿ ਰਾਮ ਕੀ ਕੰਮ ਕਰਦਾ ਹੁੰਦਾ ਹੈ। ਸੁਲਤਾਨ ਨੇ ਕਿਹਾ ਰਾਮ ਕੁਝ ਕਰਦਾ ਹੈ? ਕਹਿੰਦੇ, ਹਾਂ! ਕਰਦਾ ਹੈ। ਕਹਿੰਦਾ, ਕੀ ਕਰਦਾ ਹੈ?

*ਧਾਰਨਾ - ਰਾਉ ਰੰਕ ਕਰ ਡਾਰੈ ਜੀ,*
*ਛਿਨ ਮੇਂ ਰਾਉ ਰੰਕ ਕੋ ਕਰਹੀ -2, 2.*
*ਛਿਨ ਮੇਂ ਰਾਉ ਰੰਕ ਕੋ ਕਰਹੀ -2, 2.*
*ਰਾਉ ਰੰਕ ਕਰ ਡਾਰੈ ਜੀ,........... -2.*

ਤੁਸੀਂ ਮੇਰੇ ਰਾਮ ਦੇ ਕੰਮ ਪੁਛਦੇ ਹੋ? ਮੇਰਾ ਜਿਹੜਾ ਰਾਜਾ ਹੈ -

*ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥*
*ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥*
*ਪੰਨਾ - 1252*

ਨਾਮਦੇਵ ਜੀ ਕਹਿੰਦੇ ਕਿ ਉਹ ਤਾਂ ਉਤਲਿਆਂ ਨੂੰ ਹੇਠਾਂ ਕਰ ਦਿੰਦਾ ਹੈ, ਤੇ ਹੇਠਲਿਆਂ ਨੂੰ ਉਤੇ।

*ਹਰਿ ਕੀ ਗਤਿ ਨਹਿ ਕੋਊ ਜਾਨੈ॥*
*ਜੋਗੀ ਜਤੀ ਤਪੀ ਪਚਿ ਹਾਰੇ ਅਰੁ ਬਹੁ ਲੋਗ ਸਿਆਨੇ॥*
*ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥*
*ਰੀਤੇ ਭਰੇ ਭਰੇ ਸਖਨਾਵੈ ..............॥*
*ਪੰਨਾ - 537*

ਭਰਿਆਂ ਨੂੰ ਖਾਲੀ ਕਰ ਦਿੰਦਾ ਹੈ ਤੇ ਖਾਲੀਆਂ ਨੂੰ ਭਰ ਦਿੰਦਾ ਹੈ।

*................. ਯਹ ਤਾ ਕੋ ਬਿਵਹਾਰੇ॥*
*ਅਪਨੀ ਮਾਇਆ ਆਪਿ ਪਸਾਰੀ ਆਪਹਿ ਦੇਖਨਹਾਰਾ॥*
*ਨਾਨਾ ਰੂਪੁ ਧਰੇ ਬਹੁ ਰੰਗੀ ਸਭ ਤੇ ਰਹੈ ਨਿਆਰਾ॥*
*ਅਗਨਤ ਅਪਾਰੁ ਅਲਖ ਨਿਰੰਜਨ ਜਿਹ ਸਭ ਜਗੁ ਭਰਮਾਇਓ॥*
*ਸਗਲ ਭਰਮ ਤਜਿ ਨਾਨਕ ਪ੍ਰਾਣੀ ਚਰਨਿ ਤਾਹਿ ਚਿਤੁ ਲਾਇਓ॥*
*ਪੰਨਾ - 537*

ਨਾਮਦੇਵ ਜੀ ਕਹਿਣ ਲੱਗੇ, ਰਾਜਨ! ਜਿਹੜਾ ਰਾਮ ਹੈ ਮੇਰਾ, ਉਹਦੀ ਕੋਈ ਗਤੀ ਨਹੀਂ ਜਾਣਦਾ। ਵਸਦਿਆਂ ਨੂੰ ਇਕ ਮਿੰਟ ਵਿਚ ਉਜਾੜ ਦਿੰਦਾ ਹੈ ਤੇ ਉਜੜਿਆਂ ਨੂੰ ਵਸਾ ਦਿੰਦਾ ਹੈ। ਰੋਂਦਿਆਂ ਨੂੰ ਹਸਾ ਦਿੰਦਾ ਹੈ ਤੇ ਹਸਦਿਆਂ ਨੂੰ ਮਿੰਟ ਵਿਚ ਰੁਆ ਦਿੰਦਾ ਹੈ। ਅਸਮਾਨਾਂ ਤੇ ਚੜ੍ਹੀ ਪਤੰਗ ਕਟ ਦਿੰਦਾ ਹੈ, ਥਲੇ ਪਈ ਨੂੰ ਉਪਰ ਚਾੜ੍ਹ ਦਿੰਦਾ ਹੈ। ਕਹਿੰਦੇ ਇਹ ਕੰਮ ਕਰਦਾ ਹੈ।

ਈਰਾਨ ਦਾ ਬਾਦਸ਼ਾਹ ਸਾਰੀ ਦੁਨੀਆਂ ਵਿਚੋਂ ਅਮੀਰ ਬਾਦਸ਼ਾਹ ਗਿਣਿਆ ਜਾਂਦਾ ਸੀ। ਲੇਕਿਨ ਇਕ ਬੰਦਾ ਜਿਹੜਾ ਦੇਸ ਵਿਚ ਵੀ ਨਹੀਂ ਸੀ ਰਹਿੰਦਾ, ਬਾਹਰ ਰਹਿੰਦਾ ਸੀ, ਉਸਨੇ ਐਸੀ ਸਥਿਤੀ ਪੈਦਾ ਕਰ ਦਿੱਤੀ ਕਿ ਈਰਾਨ ਦੇ ਬਾਦਸ਼ਾਹ ਨੂੰ ਦੌੜਨਾ ਪੈ ਗਿਆ। ਕੋਈ ਉਹਨੂੰ ਠਹਿਰਨ ਵਾਸਤੇ ਥਾਂ ਨਹੀਂ ਦਿੰਦਾ। ਉਹ ਜਦੋਂ ਬਿਮਾਰ ਹੋ ਗਿਆ, ਅਮਰੀਕਾ ਨੇ ਉਸ ਤੇ ਬੜੀ ਮਿਹਰਬਾਨੀ ਕਰਕੇ ਜਿਤਨੀ ਦੇਰ ਉਸਦਾ ਇਲਾਜ ਚਲਣਾ ਸੀ, ਹਸਪਤਾਲ ਵਿਚ ਥਾਂ ਦਿੱਤਾ। ਜਦੋਂ ਉਹ ਮਰ ਗਿਆ ਉਸ ਦੀ ਲਾਸ਼ ਨੂੰ ਕੋਈ ਦੱਬਣ ਨਾ ਦੇਵੇ, ਕੋਈ ਥਾਂ ਨਾ ਦੇਵੇ। ਮਿਸਰ ਵਾਲਿਆਂ

ਨੇ ਉਸਦੀ ਲਾਸ਼ ਲਈ ਸਾਢੇ ਤਿੰਨ ਹੱਥ ਥਾਂ ਦਿੱਤੀ। ਦੇਖੋ ਕਿੰਨਾ ਵੱਡਾ ਬਾਦਸ਼ਾਹ ਸੀ, ਬਹੁਤ ਅਮੀਰ ਸੀ।

ਔਰੰਗਜ਼ੇਬ ਨੇ ਆਪਣੇ ਪਿਤਾ ਸ਼ਾਹਜਹਾਨ ਬਾਦਸ਼ਾਹ ਨੂੰ ਕੈਦ ਕਰ ਦਿਤਾ। ਉਸ ਬੁਰਜ ਵਿਚ ਕਰ ਦਿੱਤਾ ਜਿਥੋਂ ਸਾਰਾ ਦਿਨ ਤਾਜ ਮਹਿਲ ਨੂੰ ਦੇਖੀ ਜਾਂਦਾ ਹੈ। ਇਕ ਦਿਨ ਸ਼ਾਹਜਹਾਨ ਨੇ ਔਰੰਗਜੇਬ ਨੂੰ ਚਿੱਠੀ ਲਿਖੀ, ਗਰਮੀਆਂ ਦਾ ਮਹੀਨਾ ਸੀ। ਲਿਖਿਆ ਕਿ ਬੇਟਾ! ਗਰਮੀ ਬਹੁਤ ਹੈ, ਪੀਣ ਵਾਸਤੇ ਪਾਣੀ ਕੇਵਲ ਇਕ ਪਿਆਲਾ ਹੀ ਮਿਲਦਾ ਹੈ। ਇਸ ਨਾਲ ਮੇਰਾ ਗੁਜ਼ਾਰਾ ਨਹੀਂ ਹੁੰਦਾ। ਮੈਂ ਮੂੰਹ ਵੀ ਧੋਣਾ ਹੈ, ਕੁਰਲਾ ਵੀ ਕਰਨਾ ਹੈ। ਤੂੰ ਪਾਣੀ ਐਨਾ ਥੋੜ੍ਹਾ ਦਿੰਦਾ ਹੈਂ ਕਿ ਮੈਂ ਪਾਣੀ ਪੀ ਕੇ ਆਪਣੀ ਪਿਆਸ ਵੀ ਨਹੀਂ ਬੁਝਾ ਸਕਦਾ।

***ਨਦਰਿ ਉਪਠੀ ਜੇ ਕਰੇ ਸੁਲਤਾਨਾ ਘਾਹੁ ਕਰਾਇਦਾ॥***
***ਦਰਿ ਮੰਗਨਿ ਭਿਖ ਨ ਪਾਇਦਾ॥ ਪੰਨਾ - 472***

ਪਾਣੀ ਵਾਸਤੇ ਭਿਖਿਆ ਮੰਗ ਰਿਹਾ ਹੈ ਕਿ ਮੇਰਾ ਪਾਣੀ ਵਧਾ ਦੇ। ਅਗੋਂ ਔਰੰਗਜ਼ੇਬ ਨੇ ਜਵਾਬ ਦਿੱਤਾ, ਬਾਦਸ਼ਾਹ! ਮੈਂ ਨਹੀਂ ਮੰਨਦਾ ਕਿ ਤੇਰਾ ਪਾਣੀ ਥੋੜ੍ਹਾ ਹੈ। ਆਹ ਜਿਹੜੀ ਸਿਆਹੀ ਨਾਲ ਤੂੰ ਚਿੱਠੀ ਲਿਖੀ ਹੈ, ਬਹੁਤ ਸੋਹਣੀ ਹੈ, ਗਾੜ੍ਹੀ ਹੈ, ਚੰਗੇ ਪਾਣੀ ਵਾਲੀ, ਤੇਰੇ ਕੋਲ ਤਾਂ ਇਤਨਾਂ ਫਾਲਤੂ ਪਾਣੀ ਹੈ ਕਿ ਦਵਾਤ ਵਿਚ ਪਾ ਕੇ ਤੂੰ ਮੈਨੂੰ ਚਿੱਠੀ ਲਿਖ ਸਕਦਾ ਹੈਂ। ਦੇਖੋ ਕਿਥੇ ਗਈ ਗੱਲ। ਰੰਕ ਨਾਲੋਂ ਵੀ ਮਾੜਾ ਹੋ ਗਿਆ। ਤਾਜ ਮਹੱਲ ਬਨਾਉਣ ਵਾਲਾ, ਲਾਲ ਕਿਲਾ ਬਨਾਉਣ ਵਾਲਾ, ਥੋੜ੍ਹੇ ਜਿਹੇ ਪਾਣੀ ਵਾਸਤੇ ਤਰਸਦਾ ਹੈ।

ਏਧਰਲੇ ਪਾਸੇ ਗੁਰੂ ਨਾਨਕ ਪਾਤਸ਼ਾਹ ਬੈਠੇ ਹਨ, ਨਾਲ ਬਾਲਾ ਜੀ ਤੇ ਭਾਈ ਮਰਦਾਨਾ ਜੀ ਬੈਠੇ ਹਨ। ਇਕ ਬੱਚਾ ਕੋਲ ਆਇਆ, ਉਹਨੇ ਦੇਖਿਆ ਕੋਈ ਸਾਧੂ ਆਏ ਹਨ, ਕੋਲੋਂ ਪਰਾਲੀ ਕੱਢ ਲਿਆਇਆ ਤੇ ਲਿਆ ਕੇ ਵਿਛਾ ਦਿੱਤੀ। ਮਹਾਰਾਜ ਉਹਦੇ ਤੇ ਬੈਠ ਗਏ। ਫੇਰ ਉਸ ਬੱਚੇ ਨੇ ਨੇੜਿਓਂ ਡੱਕੇ ਇਕੱਠੇ ਕੀਤੇ, ਕੋਲੋਂ ਛੋਲੇ ਪੁੱਟ ਕੇ ਗੁਰੂ ਜੀ ਵਾਸਤੇ ਹੋਲਾਂ ਬਣਾ ਦਿੱਤੀਆ। ਮਹਾਰਾਜ ਜੀ ਨੂੰ ਲਿਆ ਕੇ ਦੇ ਦਿੱਤੀਆਂ। ਗੁਰੂ ਜੀ ਨੇ, ਬਾਕੀ ਸਾਰਿਆਂ ਨੇ ਬੜੇ ਪ੍ਰੇਮ ਨਾਲ ਹੋਲਾਂ ਛਕੀਆਂ। ਗੁਰੂ ਮਹਾਰਾਜ ਨੇ ਕਿਹਾ, "ਮਰਦਾਨਿਆਂ! ਏਸ ਨੂੰ ਕੀ ਦਈਏ?" ਮਰਦਾਨੇ ਨੇ ਕਿਹਾ, "ਮਹਾਰਾਜ! ਤੁਸੀਂ ਮਾਲਕ ਹੋ, ਇਹਨੂੰ ਏਸ ਦੇਸ਼ ਦਾ ਬਾਦਸ਼ਾਹ ਹੀ ਬਣਾ ਦਿਓ।" ਗੁਰੂ ਜੀ ਨੇ ਕਿਹਾ, "ਸੁਲਤਾਨ! ਆ ਜਾ ਬਹਿ ਜਾ।" ਬੱਚਾ ਕਹਿਣ ਲੱਗਾ, "ਮਹਾਰਾਜ! ਮੈਂ ਤਾਂ ਗਰੀਬ ਜਿਹਾ ਬੱਚਾ ਹਾਂ।" "ਨਹੀਂ ਅੱਜ ਤੋਂ ਤੂੰ ਸੁਲਤਾਨ ਹੋਇਆ।" ਉਥੇ ਦੇਰ ਲੱਗ ਗਈ, ਸ਼ਹਿਰ ਦਾ ਮੁੱਖ ਦੁਆਰ ਬੰਦ ਹੋ ਗਿਆ। ਓਧਰ ਬਾਦਸ਼ਾਹ ਮਰ ਗਿਆ। ਉਥੇ ਕੋਈ ਉਤਰਾਧਿਕਾਰੀ ਹੈ ਨਹੀਂ ਸੀ। ਫੈਸਲਾ ਹੋਇਆ ਕਿ ਜਿਹੜਾ ਸਭ ਤੋਂ ਪਹਿਲਾਂ ਮੁੱਖ ਦੁਆਰ ਤੇ ਆ ਜਾਏਗਾ ਉਸ ਨੂੰ ਤਖਤ ਤੇ ਬਿਠਾ ਦਿੱਤਾ ਜਾਵੇਗਾ। ਇਹ ਸਾਰੀ ਰਾਤ ਉਥੇ ਬੈਠਾ ਰਿਹਾ। ਗੁਰੂ ਮਹਾਰਾਜ ਜੀ ਦੀ ਸੰਗਤ ਕਰਦਾ ਰਿਹਾ। ਘਰ ਜਾਣਾ ਵੀ ਭੁਲ ਗਿਆ। ਮਹਾਰਾਜ ਨੇ ਕਿਹਾ, ਤੂੰ ਆਪਣੇ ਘਰ ਜਾਹ ਬੇਟਾ! ਹੁਣ ਸਵੇਰਾ ਹੋ ਗਿਆ। ਹੁਣ ਤੂੰ ਜਾਹ, ਮਾਤਾ ਪਿਤਾ ਉਡੀਕ ਰਹੇ ਹਨ। ਮਹਾਰਾਜ ਨੇ ਤੋਰ ਦਿੱਤਾ। ਅਗੇ ਜਦੋਂ ਸ਼ਹਿਰ ਦੇ ਦਰਵਾਜੇ ਵਿਚੋਂ ਲੰਘਿਆ ਤਾਂ ਨਗਾਰੇ ਵੱਜਣ ਲੱਗ ਗਏ। ਅੰਦਰੋਂ ਪਾਲਕੀ ਲਿਆਂਦੀ ਗਈ। ਉਸ ਬੱਚੇ ਨੂੰ ਪਾਲਕੀ ਵਿਚ ਬਿਠਾ ਕੇ ਅੰਦਰ ਲੈ ਗਏ ਤੇ ਬੱਚੇ ਨੂੰ ਜਾ ਕੇ ਤਖਤ ਤੇ ਬਿਠਾ ਦਿੱਤਾ।

***ਛਿਨ ਮਹਿ ਰਾਉ ਰੰਕ ਕਉ ਕਰਈ ਰਾਉ ਰੰਕ ਕਰਿ ਡਾਰੇ॥***
***ਪੰਨਾ - 537***

ਬੜੇ ਬੜੇ ਵਸਦਿਆਂ ਨੂੰ ਉਜਾੜ ਦਿੰਦਾ ਹੈ।

ਕਿਸੇ ਨੂੰ ਪਤਾ ਸੀ ਕਿ ਇਕ ਸਕਿੰਟ ਵਿਚ ਲੋਕ ਉਜੜ ਜਾਣਗੇ? ਕੀ ਹਾਲ ਹੋਇਆ ਪਿਆ ਹੈ। ਸੋ ਆਹ ਚੀਜ਼ਾਂ ਹਸਦਿਆਂ ਨੂੰ ਰੁਆ ਦਿੰਦੀਆਂ ਹਨ ਤੇ ਰੋਂਦਿਆਂ ਨੂੰ ਹਸਾ ਦਿੰਦੀਆਂ ਹਨ; ਇਹ ਪਰਮੇਸ਼ਰ ਹੈ। ਸੋ ਨਾਮਦੇਵ ਜੀ ਨੇ ਕਿਹਾ, ਸੁਲਤਾਨ! ਮੇਰਾ ਰਾਮ ਜੋ ਹੈ, ਉਹ ਇਹੋ ਜਿਹੇ ਕੰਮ ਕਰਦਾ ਹੈ। ਕਹਿੰਦਾ, ਮੈਂ ਤੇਰੇ ਰਾਮ ਦੇ ਕੰਮ ਦੇਖਣਾ ਚਾਹੁੰਦਾ ਹਾਂ, ਬਾਕੀ ਤੂੰ ਇਹ ਗਾਂ ਜੀਉਂਦੀ ਕਰ। ਨਾਮਦੇਵ ਜੀ ਨੇ ਕਿਹਾ, ਮੈਂ ਤਾਂ ਇਹ ਕਦੀ ਜੀਉਂਦੀ ਕਰ ਹੀ ਨਹੀਂ ਸਕਦਾ।

***ਬਾਦਿਸਾਹ ਐਸੀ ਕਿਉ ਹੋਇ॥***
***ਬਿਸਮਿਲਿ ਕੀਆ ਨ ਜੀਵੈ ਕੋਇ॥ ਪੰਨਾ - 1165***

ਕਦੀ ਕੋਈ ਮਰਿਆ ਹੋਇਆ ਵੀ ਜੀਉਂਦਾ ਹੈ?

***ਮੇਰਾ ਕੀਆ ਕਛੂ ਨ ਹੋਇ॥***
***ਕਰਿ ਹੈ ਰਾਮੁ ਹੋਇ ਹੈ ਸੋਇ॥ ਪੰਨਾ - 1165***

ਇਹ ਤਾਂ ਭਗਵੰਤ ਤੋਂ ਬਿਨਾਂ ਕੁਝ ਨਹੀਂ ਹੋ ਸਕਦਾ।

***ਬਿਨੁ ਭਗਵੰਤ ਨਾਹੀ ਅਨ ਕੋਇ॥***
***ਮਾਰੈ ਰਾਖੈ ਏਕੋ ਸੋਇ॥ ਪੰਨਾ - 192***

ਮੇਰਾ ਕੀਤਾ ਕੁਝ ਨਹੀਂ ਹੋ ਸਕਦਾ।

***ਧਾਰਨਾ - ਕਛੂ ਨ ਹੋਵੇ, ਮੇਰਾ ਕੀਆ ਕਬਹੂੰ -2, 4.***

ਨਾਮਦੇਵ ਜੀ ਨਿਧੜਕ ਖੜ੍ਹੇ ਹਨ ਕਿਉਂਕਿ ਅਨੁਭਵ ਹੋ ਚੁਕਿਆ ਸੀ। ਜਿਸਨੇ ਆਪਣੇ ਆਤਮ ਸਰੂਪ ਨੂੰ ਪਛਾਣ ਲਿਆ, ਉਸਨੂੰ ਪਤਾ ਹੈ ਕਿ ਮੈਂ ਨਾ ਤਾਂ ਮਾਰਿਆ ਹੋਇਆ ਮਰ ਸਕਦਾ ਹਾਂ, ਨਾ ਡਰਾਇਆ ਹੋਇਆ ਡਰ ਸਕਦਾ ਹਾਂ।

***ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥***
***ਕਹੁ ਨਾਨਕ ਸੁਨਿ ਰੇ ਮਨਾ ਗਿਆਨੀ ਤਾਹਿ ਬਖਾਨਿ॥***
***ਪੰਨਾ - 1428***

ਗਿਆਨੀ ਦੀ ਪਹਿਲੀ ਨਿਸ਼ਾਨੀ ਹੈ, ਨਾ ਕਿਸੇ ਦਾ

ਭੈਅ ਮੰਨਦਾ ਹੈ, ਨਾ ਕਿਸੇ ਨੂੰ ਭੈ ਦਿੰਦਾ ਹੈ, ਡਰਿਆ ਨਹੀਂ ਕਰਦਾ। ਡਰ ਹਮੇਸ਼ਾ ਪਾਪ ਤੋਂ ਹੋਇਆ ਕਰਦਾ ਹੈ। ਜੇਕਰ ਵਾਹਿਗੁਰੂ ਦਾ ਡਰ ਉਪਜ ਜਾਵੇ ਤਾਂ ਸੰਸਾਰ ਦਾ ਡਰ ਖਤਮ ਹੋ ਜਾਇਆ ਕਰਦਾ ਹੈ ਕਿਉਂਕਿ ਵਾਹਿਗੁਰੂ ਦੇ ਡਰ ਅਤੇ ਭਾਉ ਦੇ ਨਾਲ ਮਨ ਨਿਰਮਲ ਹੋ ਜਾਂਦਾ ਹੈ।

***ਡਡਾ ਡਰ ਉਪਜੇ ਡਰੁ ਜਾਈ॥***
***ਤਾ ਡਰ ਮਹਿ ਡਰੁ ਰਹਿਆ ਸਮਾਈ॥ ਪੰਨਾ - 341***

ਐਸ ਡਰ ਵਿਚ ਵਾਹਿਗੁਰੂ ਦਾ ਡਰ ਸਮਾਇਆ ਹੋਇਆ ਹੈ। ਜਦੋਂ ਵਹਿਗੁਰੂ ਦਾ ਡਰ ਆ ਗਿਆ ਤਾਂ ਸੰਸਾਰ ਦਾ ਡਰ ਖਤਮ ਹੋ ਜਾਂਦਾ ਹੈ।

***ਜਉ ਡਰ ਡਰੈ ਤਾ ਫਿਰਿ ਡਰੁ ਲਾਗੈ॥ ਪੰਨਾ - 341***

ਤਾਂ ਡਰ ਲਗਦਾ ਹੈ ਜਦੋਂ ਵਾਹਿਗੁਰੂ ਕੋਲੋਂ ਨਾ ਡਰੇ -

***ਨਿਡਰ ਹੂਆ ਡਰੁ ਉਰ ਹੋਇ ਭਾਗੈ॥ ਪੰਨਾ - 341***

ਜਦੋਂ ਨਿਡਰ ਹੋ ਗਿਆ, ਵਾਹਿਗੁਰੂ ਦਾ ਡਰ ਮੰਨ ਲਿਆ ਤਾਂ ਸੰਸਾਰ ਦਾ ਡਰ ਖਤਮ ਹੋ ਜਾਂਦਾ ਹੈ।

***ਹਰਿ ਵੇਖੈ ਸੁਣੈ ਨਿਤ ਸਭੁ ਕਿਛੁ ਮੇਰੀ ਜਿੰਦੁੜੀਏ***
***ਸੋ ਡਰੈ ਜਿਨਿ ਪਾਪ ਕਮਤੇ ਰਾਮ॥ ਪੰਨਾ - 540***

ਵਾਹਿਗੁਰੂ ਦੇਖਦਾ ਹੈ, ਨਾਲ ਰਹਿੰਦਾ ਹੈ। ਜਦੋਂ ਵੀ ਮਰਦਾਨਾ ਗੁਰੂ ਨਾਨਕ ਪਾਤਸ਼ਾਹ ਨੂੰ ਕਹਿੰਦਾ ਹੈ, ਮਹਾਰਾਜ! ਕਿਥੇ ਫਸ ਗਏ ਤਾਂ ਗੁਰੂ ਜੀ ਕਹਿੰਦੇ ਮਰਦਾਨਿਆ! ਡਰ ਨਾ, ਅਕਾਲ ਪੁਰਖ ਆਪਣੇ ਨਾਲ ਹੈ-

***ਜਿਸੁ ਅੰਤਰੁ ਹਿਰਦਾ ਸੁਧੁ ਹੈ ਮੇਰੀ ਜਿੰਦੁੜੀਏ***
***ਤਿਨਿ ਜਨਿ ਸਭਿ ਡਰ ਸੁਟਿ ਘਤੇ ਰਾਮ॥***
***ਪੰਨਾ - 540***

ਜਿਸਦਾ ਹਿਰਦਾ ਸ਼ੁਧ ਹੈ ਉਹ ਕਦੀ ਨਹੀਂ ਡਰਦਾ, ਕੇਵਲ ਓਹੀ ਡਰਦਾ ਹੈ ਜਿਹੜਾ ਪਾਪ ਕਮਾਉਂਦਾ ਹੈ।

***ਸੋ ਡਰੈ ਜਿ ਪਾਪ ਕਮਾਵਦਾ ਧਰਮੀ ਵਿਗਸੇਤੁ॥***
***ਪੰਨਾ - 84***

ਧਰਮੀ ਬੰਦੇ ਨੂੰ ਕੋਈ ਡਰ ਹੀ ਨਹੀਂ ਹੁੰਦਾ। ਸੋਚਦਾ ਹੈ ਮੈਂ ਕੀਤਾ ਤਾਂ ਕੁਝ ਨਹੀਂ, ਸ਼ਾਇਦ ਮੇਰੇ ਨਾਲ ਮਾਲਕ ਦਾ ਹੀ ਐਸਾ ਹੁਕਮ ਹੈ -

***ਧਾਰਨਾ - ਧਰਮੀ ਵਿਗਸੇਤ ਜੀ, ਡਰਦੇ ਨੇ ਪਾਪੀ ਬੰਦੇ -2, 2***
***ਡਰਦੇ ਨੇ ਪਾਪੀ ਬੰਦੇ -2, 2.***
***ਧਰਮੀ ਵਿਗਸੇਤ ਜੀ,................ -2.***

ਜੇ ਰਿਸ਼ਵਤ ਲਈ ਹੋਈ ਹੈ ਤਾਂ ਡਰਦਾ ਹੀ ਰਹੇਗਾ। ਜੇ ਸਮਗਲਿੰਗ ਕੀਤੀ ਹੋਏਗੀ, ਸਾਰੀ ਜ਼ਿੰਦਗੀ, ਹਮੇਸ਼ਾ ਡਰਦਾ ਰਹੇਗਾ। ਜੇ ਕੋਈ ਇਨਕਮ ਟੈਕਸ ਦੀ ਚੋਰੀ ਕੀਤੀ ਹੋਵੇ ਤਾਂ ਵੀ ਡਰੀ ਜਾਵੇਗਾ। ਸੋ ਜਿਸਨੇ ਪਾਪ ਕੀਤੇ ਹੁੰਦੇ ਹਨ ਉਸਨੂੰ ਡਰ ਹੁੰਦਾ ਹੈ। ਇਥੇ ਵੀ ਪਾਪ ਤੇ ਅਗੇ ਵੀ ਪਾਪ। ਅਗੇ ਦਾ ਡਰ ਤਾਂ ਬਹੁਤ ਹੀ ਜ਼ਿਆਦਾ ਹੈ, ਸਾਧ ਸੰਗਤ ਜੀ! ਜਿਸਨੇ ਪਾਪ ਨਹੀਂ ਕੀਤਾ, ਬੰਦਗੀ ਕੀਤੀ ਹੈ ਉਹ ਤਾਂ ਆਪਣੇ ਘਰ ਨੂੰ ਖੁਸ਼ੀ ਖੁਸ਼ੀ ਜਾਇਆ ਕਰਦਾ ਹੈ। ਫੇਰ ਉਥੇ ਜਾਕੇ ਕੀ ਹੁੰਦਾ ਹੈ -

***ਧੰਨਿ ਧੰਨਿ ਕਹੈ ਸਭੁ ਕੋਇ॥ ਪੰਨਾ - 283***

ਦਰਗਾਹ ਵਿਚ ਵੀ ਧੰਨ ਧੰਨ ਕਹਿੰਦੇ ਹਨ, ਉਹ ਖੁਸ਼ੀ ਨਾਲ ਜਾਂਦਾ ਹੈ।

***ਕਬੀਰ ਜਾ ਤੂੰ ਜਨਮਿਆ ਜਗਤ ਮਹਿ ਜਗ ਹਸੈ ਤੂੰ ਰੋਇ॥***
***ਐਸੀ ਕਰਨੀ ਕਰ ਚਲ ਪਿਆਰੇ ਤੂੰ ਹਸਹਿ ਜਗ ਰੋਇ॥***

ਉਹ ਤਾਂ ਬੰਦਗੀ ਵਾਲਾ ਐਸੀ ਕਰਨੀ ਕਰਕੇ ਗਿਆ ਹੁੰਦਾ ਹੈ ਕਿ ਉਸਦੀ ਧੰਨ ਧੰਨ ਹੁੰਦੀ ਹੈ।

***ਰੇ ਰੇ ਦਰਗਹ ਕਹੈ ਨ ਕੋਊ॥***
***ਆਉ ਬੈਠੁ ਆਦਰੁ ਸੁਭ ਦੇਊ॥ ਪੰਨਾ - 252***

ਉਸਦਾ ਤਾਂ ਕਿਹਾ ਚਲਦਾ ਹੈ -

***ਜਾ ਕਾ ਕਹਿਆ ਦਰਗਹ ਚਲੈ॥***
***ਸੋ ਕਿਸ ਕਉ ਨਦਰਿ ਲੈ ਆਵੈ ਤਲੈ॥ ਪੰਨਾ - 186***

ਜਿਸਦੀ ਗਲ ਨੂੰ ਵਾਹਿਗੁਰੂ ਵੀ ਮੰਨਦਾ ਹੋਵੇ, ਧਰਮਰਾਜ ਵੀ ਉਠਕੇ ਕਹੇ ਕਿ ਮੇਰਾ ਭਵਨ ਵੀ ਪਵਿੱਤਰ ਕਰਕੇ ਜਾਉ।

***.......ਕੀਤੋ ਭਵਨੁ ਪੁਨੀਤ॥ ਪੰਨਾ - 1426***

ਫੇਰ ਡਰ ਕਿਸਦਾ ਰਹਿ ਗਿਆ? ਦੁਨੀਆਂ ਦਾ ਡਰ ਨਹੀਂ ਮੰਨਿਆ ਕਰਦੇ। ਕਬੀਰ ਸਾਹਿਬ ਕਹਿੰਦੇ ਹਨ -

***ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥ਪੰਨਾ - 1162***

ਨਾਮਦੇਵ ਨੇ ਕਿਹਾ ਤੂੰ ਮੈਨੂੰ ਹਾਥੀ ਅਗੇ ਸੁਟ ਕੇ ਡਰਾ ਰਿਹਾ ਹੈਂ ਪਰ ਮੈਂ ਤਾਂ ਨਹੀਂ ਡਰਦਾ। ਇਸ ਤਰ੍ਹਾਂ ਸੁਲਤਾਨ ਨਾਮਦੇਵ ਨੂੰ ਡਰਾ ਰਿਹਾ ਹੈ ਕਿ ਗਾਂ ਜਿਉਂਦੀ ਕਰ। ਤਰ੍ਹਾਂ ਤਰ੍ਹਾਂ ਦਾ ਡਰ ਦੇ ਰਿਹਾ ਹੈ। ਸੁਲਤਾਨ ਨੇ ਕਿਹਾ, ਮੈਂ ਤੈਨੂੰ ਤਿੰਨ ਮੌਕੇ ਦਿੰਦਾ ਹਾਂ। ਪਹਿਲੀ ਤਾਂ ਗਾਂ ਜੀਉਂਦੀ ਕਰਦੇ ਸਾਰਾ ਝਗੜਾ ਹੀ ਖਤਮ ਹੋ ਜਾਏਗਾ। ਦੂਜੀ ਗਲ ਇਹ ਹੈ ਕਿ ਤੂੰ ਇਸਲਾਮ ਧਰਮ ਵਿਚ ਆ ਜਾ, ਤੀਜੀ ਗੱਲ ਇਹ ਹੈ ਕਿ ਮਰਨ ਵਾਸਤੇ ਤਿਆਰ ਹੋ ਜਾਹ। ਜਿਹੜੀ ਗੱਲ ਮੰਨਣੀ ਹੈ ਮੰਨ ਲੈ। ਸੁਲਤਾਨ ਬੜਾ ਅਹੰਕਾਰੀ ਹ ੋਕੇ ਇਹ ਗੱਲ ਕਹਿੰਦਾ ਹੈ -

***ਬਾਦਿਸਾਹੁ ਚੜ੍ਹਿਓ ਅਹੰਕਾਰਿ॥ ਪੰਨਾ - 1165***

ਹੰਕਾਰ ਵਿਚ ਆਇਆ ਹੋਇਆ ਹੈ, ਦੇਖ ਹੀ ਨਹੀਂ ਰਿਹਾ ਕਿ ਇਹਦਾ ਕੋਈ ਕਸੂਰ ਵੀ ਹੈ ਜਾਂ ਨਹੀਂ -

***ਕਿਆ ਅਪਰਾਧੁ ਸੰਤ ਹੈ ਕੀਨ੍ਾ॥***
***ਬਾਂਧਿ ਪੋਟ ਕੁੰਚਰ ਕਉ ਦੀਨ੍ਾ॥ ਪੰਨਾ - 870***

ਕਬੀਰ ਸਾਹਿਬ ਨੂੰ ਬੰਨ੍ਹ ਕੇ ਹਾਥੀ ਅੱਗੇ ਸੁਟ ਦਿੱਤਾ ਸੀ, ਕੋਈ ਅਪਰਾਧ ਵੀ ਸੀ ਉਨ੍ਹਾਂ ਦਾ? ਬੰਦਗੀ ਕਰਦੇ ਸਨ, ਨਾਮ ਜਪਦੇ ਸਨ। ਜੇ ਬਚਨ ਕਰਨ ਤੇ ਕੋਈ ਜੀਉਂਦਾ

ਹੋ ਗਿਆ, ਕੀ ਉਹ ਸੰਤਾਂ ਦਾ ਅਪਰਾਧ ਹੋ ਗਿਆ? ਕੋਈ ਐਸਾ ਕਾਨੂੰਨ ਲਾਗੂ ਹੈ ਕਿ ਕੋਈ ਜੀਉਂਦਾ ਨਹੀਂ ਕਰ ਸਕਦਾ? ਹੰਕਾਰੀ ਹੋ ਕੇ ਗਲ ਕਰ ਰਿਹਾ ਹੈ। ਕਹਿੰਦਾ, ਮੈਂ ਹੁਣੇ ਹੀ ਦੇਖਦਾ ਹਾਂ। ਉਸ ਵੇਲੇ ਉਸਨੇ –

***ਗਜ ਹਸਤੀ ਦੀਨੋ ਚਮਕਾਰਿ॥ ਪੰਨਾ – 1165***

ਮਸਤ ਹਾਥੀ ਖੜ੍ਹਾ ਹੈ, ਜਿਸ ਨੂੰ ਸ਼ਰਾਬ ਪਿਲਾ ਦਿੱਤੀ। ਸੰਗਲ ਖੋਲ੍ਹ ਦਿੱਤੇ, ਜ਼ੋਰ ਨਾਲ ਝੂਮ ਰਿਹਾ ਹੈ, ਚੀਕਾਂ ਮਾਰਦਾ ਹੈ। ਕਹਿਣ ਲੱਗਾ ਨਾਮਦੇਵ! ਹੁਣੇ ਹਾਥੀ ਦੇ ਸੰਗਲ ਖੁਲ੍ਹ ਜਾਣੇ ਹਨ, ਨਹੀਂ ਤਾਂ ਉਸ ਤੋਂ ਪਹਿਲਾਂ ਪਹਿਲਾਂ ਗਾਂ ਨੂੰ ਜੀਉਂਦੀ ਕਰ। ਬਹੁਤ ਹੰਕਾਰੀ ਹੋ ਕੇ ਗਲ ਕਰ ਰਿਹਾ ਹੈ।

***ਧਾਰਨਾ – ਚੜ੍ਹਿਆ ਹੰਕਾਰ ਓ, ਬਾਦਸ਼ਾਹ ਤਾਂਈ ਵੇਖੋ –2, 2.***
***ਬਾਦਸ਼ਾਹ ਤਾਂਈ ਵੇਖੋ –2, 2.***
***ਚੜ੍ਹਿਆ ਹੰਕਾਰ ਓ,................ –2.***

***ਬਾਦਿਸਾਹੁ ਚੜਿਓ ਅਹੰਕਾਰਿ॥***
***ਗਜ ਹਸਤੀ ਦੀਨੋ ਚਮਕਾਰਿ॥ ਪੰਨਾ – 1165***

ਹਾਥੀ ਨੂੰ ਖੋਲ੍ਹ ਦਿੱਤਾ। ਬਹੁਤ ਹੰਕਾਰ ਚੜ੍ਹਿਆ ਹੋਇਆ ਹੈ। ਸਾਧ ਸੰਗਤ ਜੀ! ਦੋ ਚੀਜ਼ਾਂ ਹੁੰਦੀਆਂ ਹਨ, ਹੰਕਾਰ ਤੇ ਇਸਦੇ ਉਲਟ ਹੁੰਦੀ ਹੈ ਨਿਮਰਤਾ। 'ਹੰਕਾਰਿਆ ਸੋ ਮਾਰਿਆ' –

***ਹਰਿ ਜੀਉ ਅਹੰਕਾਰੁ ਨ ਭਾਵਈ ਵੇਦ ਕੂਕਿ ਸੁਣਾਵਹਿ॥***
***ਪੰਨਾ – 1089***

ਉਚੀ ਆਵਾਜ਼ ਵਿਚ ਕਹਿੰਦੇ ਹਨ ਕਿ ਜੇ ਰੱਬ ਨੂੰ ਕੋਈ ਚੀਜ਼ ਨਹੀਂ ਭਾਉਂਦੀ ਤਾਂ ਉਹ ਹੈ 'ਹੰਕਾਰ'। ਹੰਕਾਰੀ ਵਿਚ ਉਹ ਆ ਕੇ ਨਹੀਂ ਵਸਦਾ। ਹੰਕਾਰੀ ਹਰਨਾਖਸ਼ ਨੂੰ ਮਾਰਨ ਵਾਸਤੇ, ਭਗਵਾਨ ਨੇ ਅੱਧਾ ਸਰੀਰ ਨਰ ਦਾ ਤੇ ਅੱਧਾ ਸਰੀਰ ਸ਼ੇਰ ਦਾ ਧਾਰਨ ਕੀਤਾ ਲੇਕਿਨ ਉਸਨੂੰ ਹੰਕਾਰ ਨਹੀਂ ਭਾਇਆ। ਹੰਕਾਰ ਪਰਮੇਸ਼ਰ ਨੂੰ ਸਭ ਤੋਂ ਬੁਰਾ ਲਗਦਾ ਹੈ। ਹਾਰ ਹੋਇਆ ਕਰਦੀ ਹੈ, ਜਦੋਂ ਕੋਈ ਪੁਰਸ਼ ਹੰਕਾਰੀ ਹੋ ਜਾਵੇ। ਉਸ ਵਿਚ ਗਿਰਾਵਟ ਆ ਜਾਇਆ ਕਰਦੀ ਹੈ। ਹੰਕਾਰੀ ਵੀ ਪੰਜ ਕਿਸਮ ਦੇ ਹੁੰਦੇ ਹਨ। ਰਾਜ, ਮਾਲ, ਜੋਬਨ, ਰੂਪ, ਜਾਤ। ਮਹਾਰਾਜ ਨੇ ਇਹਨਾਂ ਨੂੰ ਠਗ ਕਿਹਾ ਹੈ, ਪੰਜੇ ਠਗ ਹਨ।

***ਏਨੀ ਠਗੀਂ ਜਗੁ ਠਗਿਆ ਕਿਨੈ ਨ ਰਖੀ ਲਜ॥***
***ਪੰਨਾ – 1288***

ਰਾਜ ਦਾ ਹੰਕਾਰ ਹੋ ਜਾਣਾ, ਬੇਤਹਾਸ਼ਾ ਤਾਕਤ ਇਕ ਬੰਦੇ ਦੇ ਹਥ ਦੇ ਦੇਣੀ, ਚਾਹੇ ਜ਼ੋਰ ਨਾਲ ਲੈ ਲਵੇ, ਚਾਹੇ ਵੋਟਾਂ ਨਾਲ ਲੈ ਲਵੇ। ਉਹਦੇ ਪੈਰ ਫੇਰ ਧਰਤੀ ਤੇ ਨਹੀਂ ਲਗਿਆ ਕਰਦੇ ਕਿਉਂਕਿ ਤਾਕਤ ਹਥ ਵਿਚ ਆ ਗਈ। ਕਿਸੇ ਦੇ ਹਥ ਵਿਚ ਆ ਜਾਏ, ਕਿਸੇ ਗਰੀਬ ਬੰਦੇ ਨੂੰ ਕੋਈ ਹੰਕਾਰ ਮਿਲ ਜਾਵੇ, ਭਾਵੇਂ ਮਾੜਾ ਮੋਟਾ ਹੀ ਮਿਲ ਜਾਵੇ। ਭਾਵੇਂ ਉਹ ਸੀਮਿੰਟ ਦੀਆਂ ਪਰਚੀਆਂ ਹੀ ਕੱਟਣ ਲਗ ਜਾਵੇ। ਲਾਈਨ ਲਵਾਈ ਜਾਏਗਾ, ਕਿਸੇ ਦੀ ਪ੍ਰਵਾਹ ਨਹੀਂ ਕਰਦਾ, ਐਨਾ ਰੁਖਾ ਬੋਲੇਗਾ। ਸਾਧ ਸੰਗਤ ਜੀ! ਦੇਖ ਲਿਉ ਕਦੀ ਕਿ ਕਿਵੇਂ ਬੋਲਦਾ ਹੈ ਕਿਉਂਕਿ ਮੱਦ ਚੜ੍ਹਿਆ ਹੈ। ਜਿਸ ਨੂੰ ਰਾਜ ਮਦ ਕਹਿੰਦੇ ਹਨ। ਇਸ ਤਰ੍ਹਾਂ ਫਿਰ ਰਾਜੇ ਕੋਲੋਂ ਉਲਟੇ ਕੰਮ ਹੋਇਆ ਕਰਦੇ ਹਨ। ਰਾਜਾ ਭੁਲ ਜਾਂਦਾ ਹੈ ਕਿ ਮੇਰਾ ਫਰਜ਼ ਕੀ ਹੈ। ਫਰਜ਼ ਤਾਂ ਕਿਧਰੇ ਰਹਿ ਜਾਂਦਾ ਹੈ, ਅਭਿਮਾਨ ਨਾਲ ਹੀ ਗਲ ਕਰਦਾ ਹੈ। ਇਕ ਮਿੰਟ ਵਿਚ ਕਹਿ ਦਿੰਦਾ ਹੈ ਕਿ ਮਾਰ ਦਿਓ ਇਸਨੂੰ, ਖਤਮ ਕਰ ਦਿਓ। ਸੰਸਾਰ ਤੇ ਐਸੇ ਰਾਜੇ ਬਹੁਤ ਹੋਏ ਹਨ ਜਿਹੜੇ ਇਸ ਤਰ੍ਹਾਂ ਹੁਕਮ ਕਰਦੇ ਸਨ। ਕਿੰਨਾ ਹੰਕਾਰ ਸੀ ਨਾਦਰਸ਼ਾਹ ਵਿਚ।

ਇਕ ਵਾਰੀ ਨਾਦਰਸ਼ਾਹ ਦਾ ਇਕ ਸਿਪਾਹੀ ਕਿਸੇ ਇਜ਼ਤ ਵਾਲੇ ਘਰ ਚਲਾ ਗਿਆ। ਉਥੇ ਉਸ ਸਿਪਾਹੀ ਨੇ ਉਹਨਾਂ ਦੇ ਘਰ ਦੀ ਲੜਕੀ ਦੀ ਇਜ਼ਤ ਲੁਟਣ ਦਾ ਯਤਨ ਕੀਤਾ। ਉਹ ਅਣਖ ਵਾਲੇ ਬੰਦੇ ਸਨ। ਉਹਨਾਂ ਨੂੰ ਗੁੱਸਾ ਆਇਆ, ਉਹਨਾਂ ਨੇ ਸਿਪਾਹੀ ਨੂੰ ਮਾਰ ਦਿੱਤਾ। ਮਾਰਨਾ ਕੀ ਸੀ ਕਿ ਸਾਰੀ ਦਿਲੀ ਤੇ ਕਹਿਰ ਹੋ ਗਿਆ। ਬਾਦਸ਼ਾਹ ਨੇ ਤਲਵਾਰ ਮਿਆਨ ਤੋਂ ਬਾਹਰ ਕੱਢ ਲਈ ਤੇ ਕਿਹਾ ਕਿ ਜਿੰਨੀ ਦੇਰ ਮੈਂ ਤਲਵਾਰ ਮਿਆਨ ਵਿਚ ਵਾਪਸ ਨਹੀਂ ਪਾਉਂਦਾ, ਲੋਕਾਂ ਨੂੰ ਚੰਗੀ ਤਰ੍ਹਾਂ ਲੁਟ ਲਓ। ਦਿਨ ਰਾਤ ਕਤਲੇਆਮ ਸ਼ੁਰੂ ਹੋ ਗਈ। ਦਿੱਲੀ ਦੇ ਭਾਗ ਮਾੜੇ ਸਨ। ਐਨੀ ਜ਼ਿਆਦਾ ਕਤਲੇਆਮ ਹੋਈ ਕਿ ਨੌਂ ਲੱਖ ਬੰਦਾ ਮਾਰਿਆ ਗਿਆ। ਉਸ ਵੇਲੇ ਮੁਗਲ ਬਾਦਸ਼ਾਹ ਅਹਿਮਦਸ਼ਾਹ ਉਸਦੇ ਪਾਸ ਗਿਆ ਤੇ ਜਾ ਕੇ ਬੇਨਤੀ ਕੀਤੀ, ਸ਼ਹਿਰ ਦੇ ਸਾਰੇ ਬੰਦੇ ਮੂੰਹ ਵਿਚ ਘਾਹ ਲੈ ਕੇ ਗਏ। ਕਹਿਣ ਲੱਗੇ ਸਾਡਾ ਕੀ ਕਸੂਰ ਹੈ? ਸਿਪਾਹੀ ਨੂੰ ਮਾਰਿਆ ਤਾਂ ਇਕ ਬੰਦੇ ਨੇ ਹੈ ਤੇ ਤੂੰ ਨੌਂ ਲੱਖ ਬੰਦਾ ਮਰਵਾ ਦਿੱਤਾ। ਦਿੱਲੀ ਉਜਾੜ ਕੇ ਰੱਖ ਦਿੱਤੀ। ਕਿੰਨਾ ਹੰਕਾਰ ਸੀ ਸਾਧ ਸੰਗਤ ਜੀ। ਸੋ ਇਹ ਬਹੁਤ ਮਾੜਾ ਹੁੰਦਾ ਹੈ, ਫੇਰ ਨਰਕਾਂ ਨੂੰ ਜਾਂਦੇ ਹਨ ਕਿਉਂਕਿ

***ਰਾਜੇ ਚੁਲੀ ਨਿਆਵ ਕੀ .............॥***
***ਪੰਨਾ – 1240***

ਰਾਜੇ ਨੂੰ ਕੋਈ ਜਪੁਜੀ ਸਾਹਿਬ ਪੜ੍ਹਨ ਦੀ ਲੋੜ ਨਹੀਂ, ਗਾਇਤ੍ਰੀ ਪੜ੍ਹਨ ਦੀ ਲੋੜ ਨਹੀਂ, ਨਵਾਜ਼ ਪੜ੍ਹਨ ਦੀ ਲੋੜ ਨਹੀਂ। ਉਸਦਾ ਫਰਜ਼ ਤਾਂ ਪੁਗਦਾ ਹੈ ਜੇਕਰ ਉਹ ਨਿਆਂ ਕਰੇ। ਜੇਕਰ ਰਾਜਾ ਨਿਆਂ ਨਹੀਂ ਕਰਦਾ ਤਾਂ ਉਹ ਪਾਪੀ ਹੈ। ਜਿਹੜਾ ਬਗੈਰ ਪਖਪਾਤ ਤੇ ਨਫਰਤ ਦੇ ਨਿਆਂ ਕਰਦਾ ਹੈ, ਉਸਦਾ ਨਿਆਉਂ ਕਾਇਮ ਰਿਹਾ ਕਰਦਾ ਹੈ।

ਮਹਾਰਾਜਾ ਰਣਜੀਤ ਸਿੰਘ ਆਪਣੇ ਰਾਜ ਦਾ ਹਾਲ ਚਾਲ ਦੇਖਣ ਵਾਸਤੇ ਨਾਲ ਸਿਪਾਹੀ, ਨਾਲ ਅਫਸਰ ਲੋਕ ਲੈ ਲਏ ਤਾਂ ਬਾਹਰ ਨਿਕਲਿਆ। ਇਕ ਜਗ੍ਹਾ ਦੇਖਿਆ ਕਿ

ਛੋਟੇ ਛੋਟੇ ਬੱਚੇ ਬੇਰੀ ਤੋਂ ਬੇਰ ਝਾੜ ਰਹੇ ਹਨ। ਚੇਤ ਦਾ ਮਹੀਨਾ ਹੈ, ਇਕ ਬੱਚੇ ਨੇ ਇੱਟ ਜ਼ੋਰ ਨਾਲ ਮਾਰੀ, ਉਹ ਬੇਰੀ ਦੇ ਵਿਚੋਂ ਲੰਘ ਕੇ ਮਹਾਰਾਜਾ ਰਣਜੀਤ ਸਿੰਘ ਦੀ ਪਿੱਠ ਤੇ ਆਕੇ ਲਗੀ। ਜੇ ਰਾਜੇ ਦੇ ਇੱਟ ਲਗ ਜਾਵੇ ਤਾਂ ਕਿਤੇ ਸੁਖ ਰਹਿੰਦੀ ਹੈ? ਜਿਹੜੇ ਨਾਲ ਅੰਗ-ਰਖਿਅਕ ਸਨ ਇਕ ਦਮ ਕਹਿਰ ਵਿਚ ਆ ਗਏ ਤੇ ਤਲਵਾਰਾਂ ਤੇ ਹੱਥ ਚਲਾ ਗਿਆ। ਮਹਾਰਾਜਾ ਰਣਜੀਤ ਸਿੰਘ ਨੇ ਕਿਹਾ, ਕੀ ਗੱਲ? ਮਹਾਰਾਜ! ਕਿਸੇ ਬੱਚੇ ਨੇ ਤੁਹਾਡੇ ਇੱਟ ਮਾਰੀ ਹੈ। ਏਨੇ ਨੂੰ ਮਹਾਰਾਜੇ ਨੇ ਕਿਹਾ ਕਿ ਬੱਚੇ ਨੂੰ ਮੇਰੇ ਕੋਲ ਲਿਆਉ ਜਿਸਨੇ ਇਟ ਮਾਰੀ ਹੈ। ਕਹਿੰਦਾ, ਐਵੇਂ ਬੱਚੇ ਤੇ ਕ੍ਰੋਧ ਨਾ ਦਿਖਾਉ। ਸਾਧ ਸੰਗਤ ਜੀ! ਕਿੰਨਾ ਠਰੰਮਾ ਸੀ। ਜੇ ਰਾਜੇ ਦੇ ਇਟ ਲਗੇ, ਫੇਰ ਕਹੇ ਇਸ ਬੱਚੇ ਨੂੰ ਕੁਝ ਨਾ ਕਹਿਣਾ। ਸਾਰੇ ਬੱਚੇ ਇਕੱਠੇ ਕਰਕੇ ਲੈ ਆਏ। ਬੱਚੇ ਡਰ ਗਏ, ਪੀਲੇ ਮੂੰਹ ਹੋ ਗਏ ਕਿ ਸਾਡੀ ਇੱਟ ਲਗ ਗਈ ਹੈ। ਸਾਨੂੰ ਸਾਰਿਆਂ ਨੂੰ ਨਾ ਮਰਵਾ ਦੇਵੇ। ਉਸ ਵੇਲੇ ਮਹਾਰਾਜਾ ਕਹਿਣ ਲੱਗਾ, ਬੱਚਿਓ! ਤੁਸੀਂ ਮੇਰੇ ਇਟ ਮਾਰੀ ਹੈ। ਬੱਚੇ ਕਹਿਣ ਲੱਗੇ, ਮਹਾਰਾਜ! ਅਸੀਂ ਤੁਹਾਡੇ ਇਟ ਨਹੀਂ ਮਾਰੀ, ਅਸੀਂ ਤਾਂ ਬੇਰੀ ਨੂੰ ਮਾਰੀ ਸੀ। ਮਹਾਰਾਜੇ ਨੇ ਕਿਹਾ ਇੱਟ ਲਗੀ ਤਾਂ ਸਾਡੇ ਆ ਕੇ ਹੈ। ਬਚਿਆਂ ਨੇ ਕਿਹਾ ਮਹਾਰਾਜ! ਇਹ ਤਾਂ ਸਾਡੀ ਬਦਕਿਸਮਤੀ ਹੈ ਕਿ ਇੱਟ ਤੁਹਾਨੂੰ ਲਗ ਗਈ। ਮਹਾਰਾਜੇ ਨੇ ਪੁਛਿਆ, ਤੁਸੀਂ ਬੇਰੀ ਨੂੰ ਕਿਉਂ ਇੱਟ ਮਾਰਦੇ ਹੋ, ਉਸਨੇ ਤੁਹਾਡਾ ਕੀ ਵਿਗਾੜਿਆ ਹੈ? ਮਹਾਰਾਜ! ਅਸੀਂ ਬੇਰ ਝਾੜਦੇ ਹਾਂ। ਅੱਛਾ, ਇੱਟ ਮਾਰੇ ਤੇ ਬੇਰੀ ਕੋਲੋਂ ਬੇਰ ਮਿਲਦੇ ਹਨ? ਹਾਂ ਜੀ, ਮਹਾਰਾਜ। ਸਾਰੇ ਕੁਝ ਨਰਮਾਈ ਵਿਚ ਆ ਗਏ ਕਿ ਇਹ ਤਾਂ ਸਾਡੇ ਨਾਲ ਹਸ ਕੇ ਗੱਲ ਕਰ ਰਿਹਾ ਹੈ। ਆਪਸ ਵਿਚ ਗੱਲਾਂ ਮਾਰਨ ਲਗੇ ਕਿ ਹੁਣ ਬੱਚਿਆਂ ਨੇ ਇੱਟ ਰਾਜੇ ਨੂੰ ਮਾਰੀ ਹੈ, ਹੁਣ ਰਾਜੇ ਨੂੰ ਕੀ ਦੇਣਾ ਚਾਹੀਦਾ ਹੈ? ਸਾਰੇ ਚੁਪ ਕਰ ਗਏ। ਕੋਈ ਕਹੇ ਇਹਨਾਂ ਨੂੰ ਮੁਠੀ ਭਰ ਕੇ ਰੁਪਿਆਂ ਦੀ ਦਿਓ, ਕੋਈ ਕੁਝ ਕਹੇ, ਕੋਈ ਕੁਝ ਕਹੇ। ਮਹਾਰਾਜੇ ਨੇ ਕਿਹਾ ਕਿ ਇਕ ਜੜ੍ਹ ਦਰਖਤ ਹੈ, ਉਸ ਨੂੰ ਜਦੋਂ ਇੱਟ ਵਜਦੀ ਹੈ ਤਾਂ ਜਿਹੜਾ ਸਭ ਤੋਂ ਮਿੱਠਾ ਬੇਰ ਹੁੰਦਾ ਹੈ, ਉਹ ਗਿਰਦਾ ਹੈ। ਖੱਟਾ ਬੇਰ ਕਦੀ ਨਹੀਂ ਗਿਰਦਾ ਕਿਉਂਕਿ ਉਹ ਕੱਚਾ ਹੁੰਦਾ ਹੈ। ਮਹਾਰਾਜੇ ਨੇ ਕਿਹਾ ਦੇਖੋ! ਬੱਚਿਆਂ ਨੇ ਸਾਡੇ ਇਟ ਮਾਰੀ ਹੈ, ਇਹਨਾਂ ਬੱਚਿਆਂ ਨੂੰ ਜਲਾਲਪੁਰ ਜਟਾਂ ਕੋਲ ਜਿਹੜੀ ਜ਼ਮੀਨ ਹੈ, ਸਾਰੀ ਇਹਨਾਂ ਨੂੰ ਦੇ ਦਿਉ। 'ਪਿੰਡ ਬੁਢਨ' ਦੀ ਸਾਰੀ ਜ਼ਮੀਨ ਜਗੀਰ ਦੇ ਤੌਰ ਤੇ ਬੱਚਿਆਂ ਨੂੰ ਦੇ ਦਿਤੀ। ਕਿੰਨੀ ਨਿਮਰਤਾ ਹੈ ਅੱਜ ਤੱਕ ਉਹਦੀ ਇਹ ਕਹਾਣੀ ਯਾਦ ਹੈ। ਕਿੰਨੀ ਨਿਮਰਤਾ ਹੈ, ਮਹਾਰਾਜੇ ਦੀ। ਕਾਲ ਪਿਆ ਹੋਇਆ ਹੈ, ਹੁਕਮ ਕਰ ਦਿੱਤਾ ਕਿ ਜੋ ਸਰਕਾਰੀ ਸਟੋਰ ਫੌਜਾਂ ਵਾਸਤੇ ਭਰ ਦਿੱਤਾ। ਵਕਤ ਬੇਵਕਤ ਕੰਮ ਆਉਣ ਵਾਸਤੇ ਗੁਦਾਮ ਭਰਿਆ ਪਿਆ ਹੈ। ਮਹਾਰਾਜਾ ਰਣਜੀਤ ਸਿੰਘ ਨੇ ਢੰਡੋਰਾ ਪਿਟਾ ਦਿੱਤਾ ਕਿ ਹਿੰਦੂ, ਮੁਸਲਮਾਨ, ਸਿਖ ਸਭ ਸੁਣ ਲਓ ਕਿ ਕੋਈ ਵੀ ਮੇਰੇ ਰਾਜ ਵਿਚ ਭੁਖਾ ਨਾ ਮਰੇ। ਇਮਾਨਦਾਰੀ ਨਾਲ ਇਸ ਤਰ੍ਹਾਂ ਕਰ ਲਉ ਕਿ ਓਨਾਂ ਦਾਣਾ ਲੈ ਜਾਓ, ਜਿੰਨਾ ਕਿ ਆਪ ਚੁਕ ਕੇ ਲਿਜਾ ਸਕਦੇ ਹੋ। ਵੇਚਣਾ ਨਹੀਂ, ਜਮ੍ਹਾਂ ਨਹੀਂ ਕਰਨਾ, ਜਦੋਂ ਮੁਕ ਜਾਏ ਫੇਰ ਆਕੇ ਲੈ ਜਾਉ। ਇਸ ਗੱਲ ਦੀ ਗਰੰਟੀ ਮੈਂ ਦਿੰਦਾ ਹਾਂ, ਤੁਹਾਨੂੰ ਭੁਖਾ ਨਹੀਂ ਮਰਨ ਦਿੰਦਾ। ਉਸ ਵੇਲੇ ਲੋਕ ਇਮਾਨਦਾਰੀ ਨਾਲ ਪੰਡ ਲੈ ਜਾਂਦੇ ਹਨ।

ਇਕ ਬਿਰਧ ਆਇਆ ਜੋ ਬੜੀ ਦੂਰ ਰਹਿੰਦਾ ਹੈ, ਉਹਦੇ ਨਾਲ ਇਕ ਛੋਟਾ ਬੱਚਾ ਹੈ। ਪੁਤਰ ਉਸਦਾ ਚੜ੍ਹਾਈ ਕਰ ਚੁਕਾ ਸੀ, ਉਹ ਜਦੋਂ ਪਹੁੰਚਿਆ ਤਾਂ ਸਟੋਰ ਬੰਦ ਹੋ ਚੁਕਾ ਸੀ। ਭਾਈ ਲਹਿਣਾ ਸਿੰਘ ਦੇ ਸਪੁਰਦ ਸੀ ਗੁਦਾਮ। ਉਹਨੇ ਜਦੋਂ ਬਜ਼ੁਰਗ ਬਾਬੇ ਨੂੰ ਦੇਖਿਆ, ਪੁਛਿਆ ਭਾਈ ਤੂੰ ਬਾਹਰ ਖੜਾ ਹੈਂ? ਕਹਿੰਦਾ ਮੈਂ ਬੜੀ ਦੂਰੋਂ ਆਇਆ ਹਾਂ, ਮੇਰੇ ਆਉਂਦੇ ਨੂੰ ਸਟੋਰ ਬੰਦ ਹੋ ਗਿਆ। ਭਾਈ ਲਹਿਣਾ ਸਿੰਘ ਨੇ ਸੇਵਾਦਾਰ ਨੂੰ ਬੁਲਾ ਕੇ ਸਟੋਰ ਖੁਲ੍ਹਵਾਇਆ। ਮਹਾਰਾਜਾ ਰਣਜੀਤ ਸਿੰਘ ਵੀ ਫਿਰਦਾ ਫਿਰਦਾ ਉਥੇ ਆ ਗਿਆ ਦੇਖਣ ਵਾਸਤੇ ਕਿ ਮੇਰੇ ਅਫਸਰ, ਲੋਕਾਂ ਨੂੰ ਦਾਣਾ ਠੀਕ ਵੀ ਦੇ ਰਹੇ ਹਨ ਜਾਂ ਨਹੀਂ। ਭੇਸ ਬਦਲਕੇ ਆਇਆ ਸੀ। ਬਾਹਰ ਖੜ੍ਹਾ ਦੇਖਦਾ ਹੈ। ਏਨੇ ਨੂੰ ਬਾਬੇ ਨੇ ਦਾਣੇ ਪਾ ਲਏ। ਪੰਡ ਬੰਨ੍ਹ ਤਾਂ ਲਈ ਪਰ ਚੁਕੀ ਨਹੀਂ ਜਾਂਦੀ। ਕਹਿਣ ਲੱਗਾ ਸਰਦਾਰਾ! ਤੂੰ ਮਿਹਰਬਾਨੀ ਕਰਕੇ ਮੇਰੀ ਪੰਡ ਬਾਹਰ ਰਖਵਾ ਦੇ। ਪੰਡ ਤਾਂ ਓਨੀ ਹੀ ਹੈ - ਇਕ ਬੰਦੇ ਦੇ ਚੁਕਣ ਜੋਗੀ ਪਰ ਮੈਂ ਬਿਰਧ ਹਾਂ ਇਸ ਕਰਕੇ ਚੁਕੀ ਨਹੀਂ ਜਾਂਦੀ। ਉਸ ਸੇਵਾਦਾਰ ਨੇ ਪੰਡ ਬਾਹਰ ਕੱਢ ਦਿੱਤੀ। ਸਟੋਰ ਨੂੰ ਤਾਲਾ ਲਾਇਆ ਤੇ ਚਲਾ ਗਿਆ। ਮਹਾਰਾਜਾ ਬਾਹਰ ਖੜ੍ਹਾ ਦੇਖੀ ਜਾਂਦਾ ਹੈ। ਨੇੜੇ ਹੋ ਕੇ ਕੋਲ ਆ ਗਿਆ ਤੇ ਕਿਹਾ, ਬਾਬਾ! ਤੂੰ ਪੰਡ ਕਿਉਂ ਨਹੀਂ ਚੁਕਦਾ? ਕੀ ਤੂੰ ਵੇਚਣੀ ਹੈ? ਨਹੀਂ ਸਰਦਾਰ ਜੀ! ਮੈਂ ਵੇਚਣੀ ਤਾਂ ਨਹੀਂ। ਬਿਰਧ ਕਹਿਣ ਲੱਗਾ, ਸਰਦਾਰਾ! ਜਿਥੇ ਤੂੰ ਐਡੀ ਮਿਹਰਬਾਨੀ ਕੀਤੀ ਹੈ, ਮੇਰੀ ਪੰਡ ਵੀ ਸਿਰ ਤੇ ਰਖਵਾ ਦੇ। ਪੰਡ ਤਾਂ ਚੁੱਕਣ ਜੋਗੀ ਹੀ ਹੈ ਪਰ ਮੈਂ ਬਿਰਧ ਹਾਂ, ਚੁਕੀ ਨਹੀਂ ਜਾਂਦੀ। ਤੂੰ ਹੁਣ ਚੁਕਵਾ ਦਏਂਗਾ, ਅਗੋਂ ਤੇਰੇ ਵਰਗਾ ਕੋਈ ਹੋਰ ਸਰਦਾਰ ਮਿਲ ਗਿਆ ਜਿਹੜਾ ਫੇਰ ਉਤਰਵਾ ਦੇਵੇਗਾ। ਮਹਾਰਾਜਾ ਰਣਜੀਤ ਸਿੰਘ ਨੇ ਉਹਦੀ ਪੰਡ ਸਿਰ ਤੇ ਚੁਕ ਲਈ ਤੇ ਕਿਹਾ, ਮੈਂ ਬਥੇਰਾ ਤਕੜਾ ਹਾਂ, ਇਕੱਲਾ ਹੀ ਚੁਕ ਲਵਾਂਗਾ। ਮਹਾਰਾਜਾ! ਤੇਜ਼ ਚਲ ਰਹੇ ਹਨ, ਬਿਰਧ ਤੋਂ ਤੇਜ਼ ਤੁਰਿਆ ਨਹੀਂ ਜਾਂਦਾ। ਕਹਿਣ ਲੱਗੇ, ਛੇਤੀ ਛੇਤੀ ਮੇਰੇ ਮਗਰ ਆ ਜਾ। ਬਿਰਧ ਨੇ ਕਿਹਾ, ਸਰਦਾਰਾ! ਮੇਰੇ ਕੋਲੋਂ ਛੇਤੀ ਨਹੀਂ ਟੁਰਿਆ ਜਾਂਦਾ। ਹੈ ਤਾਂ ਤੈਨੂੰ ਖੇਚਲ ਪਰ ਤੂੰ ਮੇਰਾ ਘਰ ਨਹੀਂ ਜਾਣਦਾ। ਮੈਂ ਛੇਤੀ ਤੁਰਨ ਦੀ ਕੋਸ਼ਿਸ਼ ਕਰਦਾ ਹਾਂ। ਗਲੀਆਂ ਵਿਚੋਂ ਤੁਰੇ ਜਾ ਰਹੇ ਹਨ। ਜਦੋਂ ਬਿਰਧ ਘਰ ਦੇ

ਨੇੜੇ ਆ ਗਿਆ ਤਾਂ ਕਹਿਣ ਲੱਗਾ ਸਰਦਾਰ ਜੀ! ਮੈਂ ਤਾਂ ਤੇਰੇ ਵਰਗਾ ਕੋਈ ਬੰਦਾ ਨਹੀਂ ਵੇਖਿਆ। ਕੀ ਤੂੰ ਮੈਨੂੰ ਆਪਣੇ ਰਾਜੇ ਦੇ ਦਰਸ਼ਨ ਕਰਵਾ ਸਕਦਾ ਹੈ? ਇਕ ਤਾਂ ਮੇਰੀ ਨਜ਼ਰ ਕਮਜ਼ੋਰ ਹੈ, ਜੇਕਰ ਉਹ ਕਿਧਰੇ ਆ ਵੀ ਜਾਂਦਾ ਹੈ ਤਾਂ ਸਾਰੀ ਰਿਆਇਆ ਉਸਨੂੰ ਦੇਖਣ ਵਾਸਤੇ ਚਲੀ ਜਾਂਦੀ ਹੈ। ਮੈਂ ਏਸ ਕਰਕੇ ਨਹੀਂ ਜਾਂਦਾ ਕਿ ਮੈਂ ਤਾਂ ਬਿਰਧ ਹਾਂ, ਮਤੇ ਮੈਨੂੰ ਕੋਈ ਧੱਕਾ ਮਾਰ ਕੇ ਨਾ ਸੁਟ ਦੇਵੇ। ਤੂੰ ਇੰਝ ਕਰ ਕਿ ਕਿਧਰੇ ਮਹਾਰਾਜਾ ਰਣਜੀਤ ਸਿੰਘ ਆਵੇ ਤਾਂ ਤੂੰ ਮੈਨੂੰ ਉਹਦੇ ਦਰਸ਼ਨ ਕਰਵਾ ਦਈਂ। ਕਹਿੰਦਾ, ਬਾਬਾ! ਕੋਈ ਨਹੀਂ, ਤੈਨੂੰ ਕਿਧਰੇ ਜ਼ਰੂਰ ਦਰਸ਼ਨ ਕਰਵਾ ਦਿਆਂਗੇ। ਏਨੇ ਨੂੰ ਮਹਾਰਾਜੇ ਨੇ ਉਹਦੇ ਘਰ ਜਾ ਕੇ ਪੰਡ ਸੁਟ ਦਿੱਤੀ ਤੇ ਬਾਹਰ ਆ ਗਿਆ। ਉਹ ਬਿਰਧ ਬਾਹਰ ਧੰਨਵਾਦ ਕਰਨ ਨੂੰ ਖੜ੍ਹਾ ਹੈ।

ਬਿਰਧ ਨੇ ਕਿਹਾ, ਸਰਦਾਰ ਜੀ! ਮੈਂ ਕੀ ਤੁਹਾਡਾ ਧੰਨਵਾਦ ਕਰਾਂ? ਇਕ ਮੇਰੀ ਜਾਤ ਮੁਸਲਮਾਨ ਹੈ, ਇਕ ਲਾਲਚ ਵਿਚ ਆ ਕੇ ਬਹੁਤਾ ਚੁੱਕ ਲਿਆ ਤੇ ਮੈਂ ਤੈਨੂੰ ਕਿੰਨੀ ਖੇਚਲ ਦਿੱਤੀ ਹੈ। ਏਨੇ ਨੂੰ ਇਕ ਮੁਸਲਮਾਨ ਗਾਰਦ ਆ ਗਈ। ਫੌਜੀ ਸਨ ਅਤੇ ਗਸ਼ਤ ਕਰ ਰਹੇ ਸਨ। ਉਹਨਾਂ ਨੇ ਦੂਰੋਂ ਹੀ ਪਛਾਣ ਲਿਆ ਕਿ ਮਹਾਰਾਜਾ ਰਣਜੀਤ ਸਿੰਘ ਜੀ ਟੁਰੇ ਆ ਰਹੇ ਹਨ। ਉਹ ਇਕ ਦਮ ਘੋੜਿਆਂ ਤੋਂ ਉਤਰ ਕੇ ਸੈਲਿਊਟ ਕਰਨ ਲਗ ਪਏ। ਬਿਰਧ ਨੇ ਜਦੋਂ ਦੇਖਿਆ ਕਿ ਗਸ਼ਤ ਵਾਲੇ ਸਰਦਾਰ ਨੂੰ ਸੈਲਿਊਟ ਕਰ ਰਹੇ ਹਨ ਤਾਂ ਕਹਿਣ ਲੱਗਾ, ਸਰਦਾਰਾ! ਤੂੰ ਤਾਂ ਕੋਈ ਵੱਡਾ ਅਫਸਰ ਲਗਦਾ ਹੈਂ ਪਰ ਤੂੰ ਮੈਨੂੰ ਦਸਦਾ ਨਹੀਂ। ਏਨੇ ਨੂੰ ਉਹ ਸਿਪਾਹੀ ਨੂੰ ਪੁਛ ਬੈਠਿਆ, ਸਾਊ! ਮੈਨੂੰ ਦਸੋ ਕਿ ਇਹ ਕਿਹੜੇ ਅਫਸਰ ਹਨ? ਜਦੋਂ ਸਿਪਾਹੀ ਨੇ ਦਸਿਆ ਕਿ ਇਹ ਤਾਂ ਮਹਾਰਾਜਾ ਰਣਜੀਤ ਸਿੰਘ ਆਪ ਹੈ, ਇਹੋ ਤੇਰੀ ਪੰਡ ਚੁਕ ਕੇ ਲਿਆਏ ਹਨ, ਉਹ ਬਿਰਧ ਧਾਹਾਂ ਮਾਰਕੇ ਰੋਣ ਲੱਗ ਪਿਆ, ਉਹਦੇ ਚਰਨਾਂ ਤੇ ਰੋਈ ਜਾਂਦਾ ਹੈ। ਉਹਨਾਂ ਵਿਚੋਂ ਇਕ ਹਵਾਲਦਾਰ ਸੀ ਜੋ ਬਾਅਦ ਵਿਚ ਜਰਨੈਲ ਬਣ ਗਿਆ ਜੋ ਕਿ ਬਰੇਲੀ ਦਾ ਰਹਿਣ ਵਾਲਾ ਸੀ। ਇਕ ਵਾਰੀ ਉਹਦੀ ਉਲਾਦ ਵਿਚੋਂ ਇਕ ਠਾਣੇਦਾਰ ਮਿਲਿਆ। ਉਹਦੇ ਕੋਲ ਇਕ ਡਾਇਰੀ ਸੀ ਆਪਣੇ ਹੱਥਾਂ ਨਾਲ ਲਿਖੀ ਹੋਈ। ਉਹ ਮੈਨੂੰ ਦਿਖਾਉਣ ਲਗਾ ਪਿਆ। ਜਦੋਂ ਅਸੀਂ ਕਾਰ ਵਿਚ ਜਾ ਰਹੇ ਸੀ, ਕਹਿਣ ਲੱਗਾ, ਇਹ ਮੇਰੇ ਪੜਦਾਦੇ ਦੀ ਲਿਖੀ ਹੋਈ ਹੈ ਜੋ ਕਿ ਫੌਜ ਵਿਚ ਜਰਨੈਲ ਸੀ ਤੇ ਉਹਦੇ ਤੇ ਇਕ ਕਹਾਣੀ ਲਿਖੀ ਹੋਈ ਹੈ ਅਤੇ ਉਹ ਪੜ੍ਹਨ ਲਗ ਪਿਆ। ਲਿਖਿਆ ਹੋਇਆ ਸੀ ਕਿ ਮੈਂ ਮਹਾਰਾਜਾ ਰਣਜੀਤ ਸਿੰਘ ਕੋਲ ਵਿਕ ਗਿਆ। ਅੱਖਾਂ ਨਾਲ ਮੈਂ ਐਸੀ ਘਟਨਾ ਦੇਖੀ ਜੋ ਮੈਂ ਸਾਰੀ ਜਿੰਦਗੀ ਨਹੀਂ ਭੁਲ ਸਕਦਾ ਤੇ ਫੈਸਲਾ ਕਰ ਲਿਆ ਕਿ ਐਸ ਰਾਜੇ ਵਾਸਤੇ ਤਾਂ ਮੈਂ ਆਪਣੀ ਜਾਨ ਵੀ ਦੇ ਦਿਆਂਗਾ। ਇਹੋ ਗਲ ਲਿਖੀ ਸੀ ਕਿ ਮਹਾਰਾਜੇ ਨੇ ਇਕ ਗਰੀਬ ਮੁਸਲਮਾਨ ਦੇ ਘਰ ਦਾਣਿਆਂ ਦੀ ਪੰਡ ਚੁਕ ਕੇ ਰਖੀ। ਅਸੀਂ ਸਭ ਨੇ ਸੈਲਿਊਟ ਕੀਤਾ ਤੇ ਬਿਰਧ ਬਾਬਾ ਉਹਦੇ ਚਰਨਾਂ ਤੇ ਪੈਕੇ ਧਾਹਾਂ ਮਾਰ ਮਾਰ ਕੇ ਰੋਇਆ ਤਾਂ ਮੈਂ ਕਿਹਾ, ਸਰਕਾਰ! ਤੁਸੀਂ ਇਕ ਗਰੀਬ ਬੰਦੇ ਵਾਸਤੇ ਐਸਾ ਕੰਮ ਕੀਤਾ ਹੈ ਤੇ ਮੈਂ ਕਿਥੇ ਜਾ ਕੇ ਭਰਾਂਗਾ? ਸੋ ਮੈਂ ਉਦੋਂ ਹੀ ਪ੍ਰਣ ਕਰ ਲਿਆ ਕਿ ਇਸ ਬਾਦਸ਼ਾਹ ਦੀ ਮੈਂ ਸਾਰੀ ਜ਼ਿੰਦਗੀ ਸਰਵਿਸ ਕਰਾਂਗਾ।

ਉਸਨੇ ਲਿਖਿਆ ਹੋਇਆ ਸੀ ਡਾਇਰੀ ਵਿਚ ਕਿ ਜਦੋਂ ਸਭਰਾਵਾਂ ਦੀ ਲੜਾਈ ਲਗੀ ਤਾਂ ਮੇਰੇ ਕੋਲ ਅੰਗਰੇਜ਼ਾਂ ਦਾ ਇਕ ਜਸੂਸ ਆਇਆ। ਉਹ ਕਹਿਣ ਲੱਗਾ ਕਿ ਦੇਖ ਤੇਰਾ ਭਰਾ ਉਧਰ ਜਰਨੈਲ ਹੈ, ਤੂੰ ਏਧਰ ਜਰਨੈਲ ਹੈਂ। ਤੂੰ ਇਹਨਾਂ ਦਾ ਸਾਥ ਛਡ ਦੇ। ਤੇਰੇ ਭਰਾ ਨੇ ਹੀ ਮੈਨੂੰ ਤੇਰੇ ਕੋਲ ਭੇਜਿਆ ਹੈ। ਅੰਗਰੇਜ਼ਾਂ ਦੀ ਫੌਜ ਵਿਚ ਤੈਨੂੰ ਬੜਾ ਵੱਡਾ ਅਹੁਦਾ ਦਿਤਾ ਜਾਵੇਗਾ। ਕਹਿੰਦਾ ਮੈਂ ਆਪਣੀ ਆਤਮਾ ਦੀ ਆਵਾਜ਼ ਸੁਣੀ ਤੇ ਕਿਹਾ, ਧਿਰਕਾਰ ਹੈ ਮੈਨੂੰ ਜੇ ਮੈਂ ਐਸੇ ਬਾਦਸ਼ਾਹ ਮਹਾਰਾਜਾ ਰਣਜੀਤ ਸਿੰਘ ਦਾ ਸਾਥ ਛਡਾਂ। ਉਹ ਮਹਾਰਾਜਾ ਸਾਰਿਆਂ ਨੂੰ ਇਕੋ ਹੀ ਨਜ਼ਰ ਨਾਲ ਦੇਖਦਾ ਸੀ ਜਿਸਨੇ ਨਿਰਮਾਣਤਾ ਨਾਲ ਜ਼ਿੰਦਗੀ ਕੱਟੀ। ਹਾਰਨ ਤੋਂ ਬਾਅਦ ਵੀ ਮੈਂ ਕਿਸੇ ਹੋਰ ਦੀ ਸਰਵਿਸ ਨਹੀਂ ਕੀਤੀ ਬਲਕਿ ਘਰ ਨੂੰ ਆ ਗਿਆ। ਜਦੋਂ ਉਹ ਠਾਣੇਦਾਰ ਇਹ ਡਾਇਰੀ ਪੜ੍ਹ ਰਿਹਾ ਸੀ ਤਾਂ ਮੈਂ ਉਹਦੇ ਮੂੰਹ ਵੱਲ ਦੇਖਣ ਲੱਗ ਗਿਆ। ਠਾਣੇਦਾਰ ਨੇ ਕਿਹਾ ਇਸ ਡਾਇਰੀ ਵਿਚ ਹੋਰ ਵੀ ਕਈ ਗੱਲਾਂ ਲਿਖੀਆਂ ਹੋਈਆਂ ਹਨ। ਤਾਂ ਮੈਂ ਉਸਨੂੰ ਕਿਹਾ ਕਿ ਤੂੰ ਇਹ ਡਾਇਰੀ ਕਿਸੇ ਹਿਸਟੋਰੀਅਨ ਨੂੰ ਦੇ ਦੇ, ਡਾਕਟਰ ਗੰਡਾ ਸਿੰਘ ਨੂੰ ਦੇ ਦੇ। ਠਾਣੇਦਾਰ ਕਹਿਣ ਲੱਗਾ ਕਿ ਇਹ ਚੀਜ਼ ਤਾਂ ਸਾਡੇ ਖਾਨਦਾਨ ਦਾ ਵਿਰਸਾ ਹੈ। ਮੈਂ ਤਾਂ ਆਪਣੀ ਔਲਾਦ ਨੂੰ ਕਹਿ ਕੇ ਜਾਵਾਂਗਾ। ਇਹ ਸਰਦਾਰ ਸਾਧ ਸੰਗਤ ਜੀ ਕਿੰਨੇ ਚੰਗੇ ਸਨ, ਕਿੰਨਾ ਨਾਮ ਖਟ ਲਿਆ ਸੀ ਇਹਨਾਂ ਨੇ।

ਸੋ ਇਸ ਤਰ੍ਹਾਂ ਦੋਏ ਚੀਜ਼ਾਂ ਹੁੰਦੀਆਂ ਹਨ। ਇਕ ਪਾਸੇ ਨਿਰਮਾਣਤਾ ਤੇ ਦੂਜੇ ਪਾਸੇ ਅਭਿਮਾਨ ਹੋਇਆ ਕਰਦਾ ਹੈ। ਸੋ ਮਹਾਰਾਜ ਅਭਿਮਾਨ ਨੂੰ ਕਹਿੰਦੇ ਹਨ - ਰਾਜ, ਮਾਲ, ਜੋਬਨ, ਜਾਤ, ਰੂਪ ਪੰਜੇ ਠੱਗ। ਸੋ ਮਹਾਰਾਜ ਕਹਿੰਦੇ ਹਨ ਕਿ ਭੁਲ ਕੇ ਵੀ ਗਰਬ ਨਹੀਂ ਕਰੀਦਾ।

***ਧਾਰਨਾ - ਗਰਬ ਨ ਕੀਜੈ ਨਾਨਕਾ,***
***ਮਤ ਸਿਰ ਆਵੈ ਭਾਰ -2, 2.***
***ਮਤ ਸਿਰ ਆਵੈ ਭਾਰ -2, 2.***
***ਗਰਬ ਨ ਕੀਜੈ ਨਾਨਕਾ,........ -2.***

***ਕਮਰਿ ਕਟਾਰਾ ਬੰਕੁੜਾ ਬੰਕੇ ਕਾ ਅਸਵਾਰੁ॥***
***ਗਰਬੁ ਨ ਕੀਜੈ ਨਾਨਕਾ ਮਤੁ ਸਿਰਿ ਆਵੈ ਭਾਰੁ॥***
***ਪੰਨਾ - 956***

ਮਹਾਰਾਜ ਕਹਿੰਦੇ ਕਿਉਂ ਹੰਕਾਰ ਕਰਦਾ ਹੈਂ? ਸਿਰ ਤੇ ਭਾਰ ਪੈ ਜਾਵੇਗਾ। ਪਾਪਾਂ ਦਾ ਬੋਝ ਆ ਜਾਏਗਾ। ਵੱਡੇ ਵੱਡੇ ਵੀ ਜਿੰਨੇ ਹੰਕਾਰ ਕਰਨ ਵਾਲੇ ਹੋਏ ਹਨ, ਉਹ ਮਾਰੇ ਗਏ। ਇਕ ਵਾਰੀ ਸੰਤ ਬੁਧੂ ਸ਼ਾਹ, ਸ਼ਾਹਪੁਰ ਦੇ ਰਹਿਣ ਵਾਲੇ ਸਨ। ਆਪ ਚੰਗੇ ਮਹਾਤਮਾ ਹੋਏ। ਆਪ ਦਾ ਕੰਮ ਸੀ ਅੰਮ੍ਰਿਤ ਵੇਲੇ ਉਠਣਾ, ਬੰਦਗੀ ਕਰਨੀ। ਉਹਨਾਂ ਨੇ ਚੁਰਸਤੇ ਤੇ ਇਕ ਭਠ ਬਣਾਇਆ ਹੋਇਆ ਸੀ, ਉਥੇ ਜਾ ਕੇ ਲੰਗਰ ਚਲਾਉਣਾ, ਪ੍ਰਸ਼ਾਦਾ ਪਕਾਉਣਾ ਤੇ ਜਿੰਨੀ ਸੰਗਤ ਆਉਣੀ, ਆਪ ਪਰਸ਼ਾਦਾ ਬਣਾ ਬਣਾ ਕੇ ਛਕਾਉਣਾ, ਤੰਦੂਰ ਲਾਇਆ ਹੋਇਆ ਸੀ। ਉਸ ਵਿਚ ਪ੍ਰਸ਼ਾਦੇ ਲਾਹ ਲਾਹ ਕੇ ਦੇਣੇ। ਇਕ ਦਿਨ ਇਕ ਮੁਗਲ ਭਾਈ ਆ ਗਿਆ। ਉਸਨੇ ਕਿਹਾ ਮੈਨੂੰ ਭੁਖ ਲੱਗੀ ਹੋਈ ਹੈ, ਮੈਨੂੰ ਪ੍ਰਸ਼ਾਦਾ ਖੁਆ। ਬੁਧੂ ਸ਼ਾਹ ਜੀ ਕਹਿਣ ਲੱਗੇ, ਧੰਨ ਭਾਗ। ਜਿਹੜੇ ਮਹਾਂਪੁਰਸ਼ ਹੁੰਦੇ ਹਨ ਉਹਨਾਂ ਦੀ ਦ੍ਰਿਸ਼ਟੀ ਵਿਚ ਪਰਮੇਸ਼ਰ ਤੋਂ ਬਿਨਾਂ ਹੋਰ ਕੋਈ ਨਹੀਂ ਹੋਇਆ ਕਰਦਾ। ਜਿੰਨੀ ਸੇਵਾ ਕਰਦੇ ਹਨ ਉਹ ਦਿਖਾਵੇ ਵਾਸਤੇ ਨਹੀਂ ਕਰਦੇ ਬਲਕਿ ਸੋਚਦੇ ਹਨ ਕਿ ਇਹਨਾਂ ਸਭ ਵਿਚ ਮੇਰਾ ਪ੍ਰਭੂ ਹੈ, ਆਟਾ ਤਾਂ ਗੁੰਨ੍ਹਿਆ ਪਿਆ ਸੀ। ਤੰਦੂਰ ਵਿਚ ਬਾਲਣ ਪਾਇਆ ਤੇ ਪ੍ਰਸ਼ਾਦੇ ਲਾਹੁਣੇ ਸ਼ੁਰੂ ਕਰ ਦਿੱਤੇ। ਪ੍ਰਸ਼ਾਦਾ ਥੋੜ੍ਹਾ ਜਿਹਾ ਜ਼ਿਆਦਾ ਸੇਕਿਆ ਗਿਆ ਤੇ ਇਕ ਦੋ ਰੋਟੀਆਂ ਨੂੰ ਕਾਲਾ ਦਾਗ ਲਗ ਗਿਆ। ਪ੍ਰਸ਼ਾਦੇ ਥਾਲੀ ਵਿਚ ਪਾ ਕੇ ਉਸ ਮੁਗਲ ਸਿਪਾਹੀ ਕੋਲ ਰਖੇ ਜੋ ਕਿ ਬੜਾ ਅਭਿਮਾਨੀ ਸੀ। ਕਹਿੰਦਾ, ਦੇਰ ਲਾਈ ਜਾਂਦਾ ਹੈ, ਮੈਨੂੰ ਭੁਖ ਲਗੀ ਹੈ। ਸੰਤਾਂ ਨੇ ਕਿਹਾ, ਜੀ! ਬਣਾ ਕੇ ਲਿਆ ਰਿਹਾ ਹਾਂ ਪਰਸ਼ਾਦਾ। ਦੋ ਪ੍ਰਸ਼ਾਦਿਆਂ ਨੂੰ, ਜਿਹਨਾਂ ਨੂੰ ਜ਼ਰਾ ਜ਼ਿਆਦਾ ਸੇਕ ਲਗ ਗਿਆ ਸੀ, ਦੇਖਕੇ ਬਹੁਤ ਕ੍ਰੋਧ ਆਇਆ ਤੇ ਬੁਧੂ ਸ਼ਾਹ ਜੀ ਦੇ ਚਿਹਰੇ ਤੇ ਇਕ ਥੱਪੜ ਮਾਰ ਦਿੱਤਾ। ਉਹਨਾਂ ਨੇ ਅਗੋਂ ਹਥ ਜੋੜ ਕੇ ਨਿਮਰਤਾ ਨਾਲ ਕਿਹਾ ਕਿ ਮੈਨੂੰ ਥੋੜ੍ਹੀ ਸਮਝ ਘਟ ਹੈ, ਇਸੇ ਕਰਕੇ ਮੇਰੇ ਮਾਪਿਆਂ ਨੇ ਮੇਰਾ ਨਾਮ ਬੁਧੂ ਸ਼ਾਹ ਰਖਿਆ ਹੋਇਆ ਹੈ। ਉਹ ਮੁਗਲ ਸਿਪਾਹੀ ਪ੍ਰਸ਼ਾਦਾ ਖਾ ਕੇ ਚਲਾ ਗਿਆ। ਅਜੇ ਥੋੜ੍ਹੀ ਦੂਰ ਹੀ ਗਿਆ ਸੀ ਕਿ ਘੋੜੇ ਤੋਂ ਡਿਗ ਪਿਆ ਤੇ ਲੱਤ ਟੁੱਟ ਗਈ। ਫਿਰ ਸੰਤ ਬੁਧੂ ਸ਼ਾਹ ਜੀ ਨੇ ਕੋਲ ਲਿਆ ਕੇ ਉਸਨੂੰ ਆਪਣੇ ਕੋਲ ਰਖਿਆ ਤੇ ਉਸਦੀ ਸੇਵਾ ਕੀਤੀ। ਜਦੋਂ ਠੀਕ ਹੋ ਗਿਆ ਤਾਂ ਸੰਤਾਂ ਦੇ ਚਰਨਾਂ ਤੇ ਡਿਗਾ ਤੇ ਧੰਨਵਾਦ ਕਰਦਾ ਰਿਹਾ। ਇਹੀ ਫਰਕ ਹੈ ਨਿਮਰਤਾ ਤੇ ਅਭਿਮਾਨ ਵਿਚ। ਸੰਤ ਸਦਾ ਸਭ ਦਾ ਭਲਾ ਚਾਹੁੰਦੇ ਹਨ ਤੇ ਭਲਾ ਕਰਦੇ ਹਨ ਪਰ ਜੇਕਰ ਕੋਈ ਸੰਤਾਂ ਦਾ ਅਪਮਾਨ ਕਰੇ ਤਾਂ ਉਸਨੂੰ ਪਰਮੇਸ਼ਰ ਵਲੋਂ ਹੀ ਸਜ਼ਾ ਮਿਲਦੀ ਹੈ ਕਿਉਂਕਿ ਪਰਮੇਸ਼ਰ ਆਪਣੇ ਭਗਤਾਂ ਦੀ ਆਪ ਰਾਖੀ ਕਰਦਾ ਹੈ।

ਸਾਧ ਸੰਗਤ ਜੀ! ਇਸ ਤੋਂ ਬਾਅਦ ਸੰਤ ਮਹਾਰਾਜ ਨੇ ਦੀਵਾਨ ਦਾ ਭੋਗ ਪਾਇਆ। ਜਦੋਂ ਮਹਾਂਪੁਰਸ਼ ਸਤਸੰਗ ਕਰਦੇ ਸਨ ਇਸ ਤਰ੍ਹਾਂ ਲਗਦਾ ਸੀ ਕਿ ਉਹਨਾਂ ਦੇ ਮੁਖਾਰਬਿੰਦ ਤੋਂ ਇਸ ਤਰ੍ਹਾਂ ਬਚਨ ਨਿਕਲਦੇ ਆਉਂਦੇ ਸਨ ਜਿਸ ਤਰ੍ਹਾਂ ਕਿ ਇਕ ਝਰਨੇ ਵਿਚੋਂ ਪਾਣੀ ਦੀ ਉਭਲ ਲਗ ਜਾਂਦੀ ਹੈ। ਪੂਰੇ ਬਾਈ ਸਾਲ ਸੰਤ ਮਹਾਰਾਜ ਦੇ ਦੀਵਾਨ ਸੁਣਨ ਦਾ ਸੁਭਾਗ ਪ੍ਰਾਪਤ ਹੋਇਆ। ਇਸ ਤਰ੍ਹਾਂ ਲਗਦਾ ਸੀ ਕਿ ਪਰਮੇਸ਼ਰ ਆਪ ਸੰਤ ਮਹਾਰਾਜ ਦੇ ਰੂਪ ਵਿਚ ਧਰਤੀ ਤੇ ਆਇਆ ਹੋਇਆ ਹੈ। ਵੈਸੇ ਤਾਂ ਪਰਮਾਤਮਾ ਦਾ ਵਾਸਾ ਕਣ ਕਣ ਵਿਚ ਹੈ। ਪਰ ਮੈਨੂੰ ਤਾਂ ਸਦਾ ਹੀ ਬਾਬਾ ਜੀ ਪਰਮੇਸ਼ਰ ਹੀ ਲਗਦੇ ਸਨ। ਹੁਣ ਸਿਰਫ ਸਰੀਰ ਕਰਕੇ ਸਾਡੇ ਵਿਚ ਨਹੀਂ ਹਨ। ਵੈਸੇ ਤਾਂ ਪਰੀਪੂਰਨਤਾ ਵਿਚ ਸਮਾਏ ਹੋਏ ਹਨ ਅਤੇ ਸਾਨੂੰ ਸਭ ਨੂੰ ਦੇਖ ਰਹੇ ਹਨ।



---

(ਪੰਨਾ 24 ਦੀ ਬਾਕੀ)

ਦੇ ਸੰਤ ਸਿਪਾਹੀ ਆਦਰਸ਼ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ –

***ਪੰਜਿ ਪਿਆਲੇ ਪੰਜ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।***
***ਅਰਜਨ ਕਾਇਆ ਪਲਟਿਕੈ ਮੂਰਤਿ ਹਰਗੋਬਿੰਦ ਸਵਾਰੀ।***
***ਚਲੀ ਪੀੜੀ ਸੋਢੀਆ ਰੂਪੁ ਦਿਖਾਵਣਿ ਵਾਰੋ ਵਾਰੀ।***
***ਦਲਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ।***
***ਪੁਛਨਿ ਸਿਖ ਅਰਦਾਸਿ ਕਰਿ ਛਿਅ ਮਹਿਲਾ ਤਕਿ ਦਰਸੁ ਨਿਹਾਰੀ।***
***ਅਗਮ ਅਗੋਚਰ ਸਤਿਗੁਰੂ ਬੋਲੇ ਮੁਖ ਤੇ ਸੁਣਹੁ ਸੰਸਾਰੀ।***
***ਕਲਿਜੁਗਿ ਪੀੜੀ ਸੋਢੀਆਂ ਨਿਹਚਲ ਨੀਵ ਉਸਾਰਿ ਖਲਾਰੀ।***
***ਜੁਗਿ ਜੁਗਿ ਸਤਿਗੁਰ ਧਰੇ ਅਵਤਾਰੀ।।***

***ਭਾਈ ਗੁਰਦਾਸ ਜੀ, ਵਾਰ 1/48***

ਮੀਰੀ-ਪੀਰੀ ਦਾ ਸਿਧਾਂਤ ਸਿੱਖ ਪਰੰਪਰਾ ਦਾ ਅਨਿੱਖੜਵਾਂ ਅੰਗ ਬਣ ਚੁੱਕਾ ਹੈ। ਅਕਾਲਤਖਤ ਦੇ ਸਨਮੁਖ ਝੂਲਦੇ ਦੋ ਨਿਸ਼ਾਨ ਸਾਹਿਬ ਇਸ ਦਾ ਪ੍ਰਤੱਖ ਪ੍ਰਮਾਣ ਹਨ। ਇਹ ਗੱਲ ਵੀ ਚੇਤੇ ਰੱਖਣ ਵਾਲੀ ਹੈ ਕਿ ਪੀਰੀ ਨੂੰ ਮੀਰੀ ਨਾਲੋਂ ਪਹਿਲ ਤੇ ਉਚਾ ਸਥਾਨ ਪ੍ਰਾਪਤ ਹੈ ਤਾਂ ਹੀ ਪੀਰੀ ਦਾ ਨਿਸ਼ਾਨ ਸਾਹਿਬ 101 ਫੁੱਟ ਉਚਾ ਹੈ ਅਤੇ ਮੀਰੀ ਦਾ 100 ਫੁੱਟ ਤਾਕਿ ਪ੍ਰਧਾਨਤਾ ਪੀਰੀ (ਅਧਿਆਤਮਕਤਾ, ਸੰਤ-ਗੀਰੀ, ਭਗਤੀ) ਦੀ ਬਣੀ ਰਹੇ।



# ਹਿਮਾਲੀਅਨ ਯੋਗੀ ਦਾ ਸੰਗ
# (Walking With Himalayan Master)

*ਡਾ. ਜਸਟਿਨ ਓਬਰਾਇਨ*
*ਅਨੁਵਾਦਕ - ਡਾ. ਬੀਬੀ ਤੇਜਿੰਦਰ ਮਲਹੋਤਰਾ*

## ਸਿਹਤ ਤੇ ਆਹਾਰ

ਸਰੀਰਕ ਅਰੋਗਤਾ, ਅਧਿਆਤਮ ਅਭਿਆਸ ਦਾ ਆਧਾਰ ਹੈ। ਜਦੋਂ ਤੁਸੀਂ ਸਰੀਰ ਨੂੰ ਪੂਰੀ ਤਰ੍ਹਾਂ ਅਰੋਗ ਰਖਦੇ ਹੋ, ਸਰੀਰ ਦੀ ਪੂਰੀ ਪੂਰੀ ਦੇਖਭਾਲ ਕਰ ਸਕਦੇ ਹੋ, ਤਦ ਹੀ ਤੁਸੀਂ ਅੰਤਰ ਆਤਮਾ ਤਕ ਪਹੁੰਚ ਸਕਦੇ ਹੋ। ਸਰੀਰ ਠੀਕ ਨਾ ਹੋਵੇ ਤਾਂ ਮਨ ਖਿੰਡਿਆ ਰਹਿੰਦਾ ਹੈ। ਜਿਸ ਦਾ ਸਰੀਰ ਠੀਕ ਨਾ ਹੋਵੇ ਉਸ ਕੋਲ ਹੋਰ ਕੁਝ ਵੀ ਕਰਨ ਦੀ ਸ਼ਕਤੀ ਨਹੀਂ ਹੁੰਦੀ। ਪ੍ਰਮਾਤਮਾ ਹਰੇਕ ਜਗ੍ਹਾ ਤੇ ਹੈ, ਮੇਰੇ ਵਿਚ ਪ੍ਰਮਾਤਮਾ ਹੈ, ਮੇਰਾ ਸਰੀਰ ਪ੍ਰਮਾਤਮਾ ਦਾ ਮੰਦਰ ਹੈ, ਜਿਵੇਂ ਅਸੀਂ ਮੰਦਰ ਨੂੰ ਸਾਫ ਸੁਥਰਾ ਰਖਦੇ ਹਾਂ, ਇਸੇ ਤਰ੍ਹਾਂ ਮੈਂ ਆਪਣੇ ਸਰੀਰ ਨੂੰ ਸਾਫ ਸੁਥਰਾ, ਆਪਣੇ ਮਨ ਨੂੰ ਠੀਕ, ਸ੍ਵਾਸਾਂ ਨੂੰ ਠੀਕ ਤੇ ਪਵਿੱਤਰ ਰੱਖਣ ਦੀ ਕੋਸ਼ਿਸ਼ ਕਰਾਂਗਾ। ਸਰੀਰ ਇਕ ਸਾਧਨ ਹੈ ਇਸ ਦੀ ਦੇਖਭਾਲ ਜ਼ਰੂਰੀ ਹੈ। ਚੰਗਾ ਸੁਥਰਾ ਤੇ ਪੌਸ਼ਟਿਕ ਭੋਜਨ ਖਾਓ, ਠੀਕ ਤਰ੍ਹਾਂ ਨਿਸ਼ਚਿਤ ਸਮੇਂ ਸੌਂਵੋਂ, ਰੋਜ਼ ਵਿਆਮ ਕਰੋ।

ਖਾਣ ਦੀਆਂ ਆਦਤਾਂ ਤੁਹਾਡੀ ਸਾਧਨਾ ਵਿਚ ਬਹੁਤ ਹੀ ਅਹਿਮ ਸਥਾਨ ਰਖਦੀਆਂ ਹਨ। ਪੁਰਾਣੇ ਸਮਿਆਂ ਵਿਚ ਪੌਸ਼ਟਿਕ ਤੇ ਸੰਤੁਲਨ ਆਹਾਰ ਤੇ ਜ਼ੋਰ ਦਿਤਾ ਗਿਆ ਹੈ। ਉਨ੍ਹਾਂ ਦੀਆਂ ਪੁਸਤਕਾਂ ਵਿਚ ਆਹਾਰ ਨੂੰ ਦੋ ਹਿੱਸਿਆਂ ਵਿਚ ਵੰਡਿਆ ਗਿਆ ਹੈ - ਪੇਟ ਸਾਫ ਰੱਖਣ ਵਾਲੇ ਅਤੇ ਪੌਸ਼ਟਿਕ। ਫਲਾਂ ਦੀ ਵਿਸ਼ੇਸ਼ਤਾ ਪੇਟ ਸਾਫ ਰੱਖਣ ਦੀ ਹੈ ਜਦੋਂ ਕਿ ਸਬਜ਼ੀਆਂ, ਅਨਾਜ ਅਤੇ ਦੁੱਧ ਦਹੀਂ ਇਹ ਵਧੇਰੇ ਪੌਸ਼ਟਿਕ ਹਨ, ਸਾਨੂੰ ਦੋਨੋਂ ਤਰ੍ਹਾਂ ਦੇ ਭੋਜਨ ਆਪਣੇ ਆਹਾਰ ਵਿਚ ਰਖਣੇ ਚਾਹੀਦੇ ਹਨ। ਸਾਧਕ ਨੂੰ ਆਪਣੇ ਆਹਾਰ ਵਿਚ ਕੋਈ ਇਹੋ ਜਿਹਾ ਤਤ੍ਵ ਨਹੀਂ ਲੈਣਾ ਚਾਹੀਦਾ ਜਿਹੜਾ ਉਸ ਦੇ ਸਰੀਰ ਨੂੰ ਕਿਸੇ ਤਰ੍ਹਾਂ ਨਾਲ ਤੰਗ ਕਰੇ ਜਾਂ ਸਰੀਰ ਨੂੰ ਦੂਸ਼ਿਤ ਕਰੇ। ਨਾੜੀਆਂ ਨੂੰ ਖਰਾਬ ਨਾ ਕਰੋ; ਮਿੱਠਾ, ਲੂਣ ਤੇ ਥੰਦਿਆਈ ਘੱਟ ਖਾਣੀਆਂ ਚਾਹੀਦੀਆਂ ਹਨ। ਖਾਂਦੇ ਸਮੇਂ ਪੌਸ਼ਟਿਕਤਾ ਦੇਖੋ। ਉਹ ਖਾਣਾ ਸਿਖੋ ਜੋ ਤੁਸੀਂ ਆਪਣੇ ਆਪ ਲਈ ਠੀਕ ਸਮਝਦੇ ਹੋ। ਹੌਲੀ ਹੌਲੀ ਆਪਣੇ ਆਪ ਨੂੰ ਸਮਝੋ। ਇਕ ਵਾਰੀ ਜਦੋਂ ਤੁਸੀਂ ਖਾਣੇ ਬਾਰੇ ਸਮਝ ਲਵੋਂਗੇ, ਉਸ ਨੂੰ ਤਿਆਰ ਕਰਨ ਦੀ ਵਿਧੀ ਜਾਣ ਲਵੋਗੇ ਫੇਰ ਇਹ ਵੀ ਪਤਾ ਲਗ ਜਾਵੇਗਾ ਕਿ ਖਾਧਾ ਕਿਵੇਂ ਜਾਵੇ। ਸ਼ਾਂਤਮਈ ਵਾਤਾਵਰਣ ਖਾਣ ਲਈ ਬਹੁਤ ਹੀ ਲੋੜੀਂਦਾ ਹੈ। ਕਾਹਲ ਵਿਚ, ਅਸ਼ਾਂਤੀ ਵਿਚ ਖਾਧਾ ਖਾਣਾ, ਭੋਜਨ ਨੂੰ ਜ਼ਹਿਰ ਬਣਾ ਦਿੰਦਾ ਹੈ ਜਿਹੜਾ ਤੁਹਾਡੇ ਸਰੀਰ ਲਈ ਹਾਨੀਕਾਰਕ ਬਣ ਜਾਂਦਾ ਹੈ। ਸਾਰੀਆਂ ਪਰੰਪਰਾਵਾਂ ਵਿਚ ਖਾਣ ਤੋਂ ਪਹਿਲਾਂ ਅਰਦਾਸ ਕਰਨ ਦੀ ਮਰਿਆਦਾ ਹੈ। ਅਰਦਾਸ ਕਰਨ ਦੀ ਵਿਗਿਆਨਕ ਮਹੱਤਤਾ ਹੈ। ਸਾਡੇ ਸਰੀਰ ਦੇ ਅੰਦਰ ਬਣਦੇ ਜੂਸ ਤੇ ਮੂੰਹ ਦਾ ਸਲਾਈਵਾ ਇਹ ਦੋਨੋਂ ਹੀ ਭੋਜਨ ਪਚਾਉਣ ਲਈ ਆਵਸ਼ਕ ਹਨ। ਅਰਦਾਸ ਕਰਨ ਵਿਚ ਸਮਾਂ ਲਗਦਾ ਹੈ। ਉਸ ਸਮੇਂ ਵਿਚ ਤੁਹਾਡਾ ਸਲਾਈਵਾ ਸ਼ਾਂਤ ਹੁੰਦਾ ਹੈ ਤੇ ਤੁਹਾਡੇ ਪਾਚਕ ਜੂਸ ਸਰੀਰ ਅੰਦਰ ਪੈਦਾ ਹੁੰਦੇ ਹਨ, ਫੇਰ ਤੁਸੀਂ ਖਾਣਾ ਸ਼ੁਰੂ ਕਰਦੇ ਹੋ। ਜੇ ਜੂਸ ਪੂਰੀ ਮਾਤਰਾ ਵਿਚ ਨਾ ਹੋਣ, ਤੁਸੀਂ ਖਾਣਾ ਪਚਾ ਨਹੀਂ ਸਕਦੇ, ਉਸ ਨਾਲ ਫੇਰ ਔਖੀ ਹੋਵੇਗੀ।

ਜੇ ਤੁਹਾਡੀ ਆਦਤ ਬਹੁਤਾ ਖਾਣ ਦੀ ਹੈ ਤਾਂ ਖੂਬ ਚਬਾਅ ਕੇ ਖਾਓ, ਚਬਾਓ, ਹੋਰ ਚੰਗੀ ਤਰ੍ਹਾਂ ਚਬਾਓ। ਇਸ ਤਰ੍ਹਾਂ ਕਰਨ ਨਾਲ ਤੁਸੀਂ ਬਹੁਤ ਖਾ ਹੀ ਨਹੀਂ ਸਕੋਗੇ। ਤੁਸੀਂ ਬਹੁਤਾ ਤਾਂ ਖਾਂਦੇ ਹੋ ਕਿਉਂਕਿ ਤੁਸੀਂ ਖਾਣ ਦਾ ਅਨੰਦ ਨਹੀਂ ਲੈਂਦੇ। ਤੁਸੀਂ ਸਿਰਫ ਪੇਟ ਭਰਦੇ ਹੋ ਤੇ ਪੇਟ ਵਧਦਾ ਜਾਂਦਾ ਹੈ। ਤੁਸੀਂ ਖਾਣ ਵਲ ਧਿਆਨ ਹੀ ਨਹੀਂ ਦਿੰਦੇ। ਤੁਸੀਂ ਵਧੇਰੇ ਖਾਂਦੇ ਹੋ ਕਿਉਂਕਿ ਤੁਹਾਡੀ ਖੁਰਾਕ ਪੂਰੀ ਨਹੀਂ, ਨਾ ਹੀ ਉਹ ਪੌਸ਼ਟਿਕ ਹੈ, ਉਸ ਵਿਚ ਵਿਟਾਮਿਨ ਨਹੀਂ, ਮਿਨਰਲ ਨਹੀਂ। ਕਿਸੇ ਨਾ ਕਿਸੇ ਚੀਜ਼ ਦੀ ਕਿਤੇ ਕਮੀ ਹੈ। ਜੇ ਤੁਹਾਡਾ ਆਹਾਰ ਸੰਤੁਲਿਤ ਹੋਵੇਗਾ ਫੇਰ ਤੁਸੀਂ ਵਧ ਨਹੀਂ ਖਾਓਗੇ। ਜਿੰਨਾ ਵੀ ਖਾਓ, ਖੁਸ਼ ਹੋ ਕੇ ਖਾਓ, ਖੂਬ ਚਬਾ ਕੇ ਚਿਥ ਕੇ ਖਾਓ। ਜਦੋਂ ਤੁਸੀਂ ਖਾਂਦੇ ਹੋ, ਤੁਸੀਂ ਨਿਘਲਦੇ ਹੋ, ਚਿਥਦੇ ਨਹੀਂ। ਜੇ ਤੁਸੀਂ ਹਰੇਕ ਗਰਾਹੀ ਨੂੰ ਪੈਂਤੀ ਵਾਰੀ ਚਿਥੋਗੇ, ਤੁਸੀਂ ਖਾਂਦੇ ਖਾਂਦੇ ਹੀ ਸਭ ਕੁਝ ਹਜ਼ਮ ਕਰ ਲਵੋਗੇ। ਇਸ ਤਰ੍ਹਾਂ ਖਾਣ ਨੂੰ ਹੀ ਖਾਣ ਕਿਹਾ ਜਾਂਦਾ ਹੈ। ਜੋ ਕੁਝ ਵੀ ਖਾਣ ਵਿਚ ਹੋਵੇ, ਇਹ ਕਹਿ ਕੇ ਖਾਓ, ਇਹ ਮੰਨ ਕੇ ਖਾਓ ਕਿ ਤੁਹਾਨੂੰ ਇਹ ਬਹੁਤ ਚੰਗਾ ਲਗ ਰਿਹਾ ਹੈ।

ਦੁਪਹਿਰ ਦੇ ਪ੍ਰਸ਼ਾਦੇ ਤੋਂ ਬਾਅਦ ਦਸ ਪੰਦਰਾਂ ਮਿੰਟ ਆਰਾਮ ਕਰਨਾ ਬਹੁਤ ਹੀ ਜ਼ਰੂਰੀ ਹੈ। ਇਹ ਤੁਹਾਡੀ ਪਾਚਨ ਸ਼ਕਤੀ ਲਈ ਬਹੁਤ ਅੱਛਾ ਹੈ। ਪੰਜ ਮਿੰਟ ਵੀ ਠੀਕ ਹਨ। ਖਾ ਕੇ ਖੱਬੇ ਪਾਸੇ ਵਲ ਪੰਜ ਮਿੰਟ ਲਈ ਲੇਟੋ ਤੇ ਆਰਾਮ ਕਰੋ। ਇਸ ਤਰ੍ਹਾਂ ਲੰਮੇ ਪੈਣ ਨਾਲ ਸੱਜੀ ਨਾਸਿਕਾ ਖੁਲ੍ਹ ਜਾਂਦੀ ਹੈ ਇਹ ਪਾਚਨ ਸ਼ਕਤੀ ਨੂੰ ਤੇਜ ਕਰਦੀ ਹੈ। ਖਾ ਕੇ ਇਕ ਦਮ ਸੌਣਾ ਕਾਫੀ ਹਾਨੀਕਾਰਕ ਹੈ, ਇਸ ਨਾਲ ਬੜੀਆਂ ਬਿਮਾਰੀਆਂ ਲਗਦੀਆਂ ਹਨ। ਸ਼ਾਮ ਦੀ ਰੋਟੀ ਬੜੀ ਹੀ ਹਲਕੀ ਹੋਣੀ ਚਾਹੀਦੀ ਹੈ ਤੇ ਸੌਣ ਤੋਂ ਚਾਰ ਘੰਟੇ ਪਹਿਲਾਂ ਖਾ ਲੈਣੀ ਚਾਹੀਦੀ ਹੈ।

## ਅਧਿਆਇ ਅੱਠਵਾਂ

## ਗਲੈਨ ਵਿਊ ਕੇਂਦਰ

ਮੈਂ ਆਪਣੇ ਮੇਜ਼ ਤੇ ਕੁਝ ਕੰਮ ਕਰ ਰਿਹਾ ਹਾਂ, ਕੁਝ ਲਿਖ ਰਿਹਾ ਹਾਂ, ਉਤੇ ਮੂੰਹ ਚੁੱਕ ਕੇ ਦੇਖਿਆ, ਸਵਾਮੀ ਜੀ ਖੜ੍ਹੇ ਹਨ। ਕਹਿਣ ਲੱਗੇ "ਤੂੰ ਆਪਣਾ ਕੰਮ ਕਰ ਲਿਆ ਹੈ ਜਸਟਿਨ? ਇਸ ਤੋਂ ਪਹਿਲਾਂ ਕਿ ਮੈਂ ਕੁਝ ਕਹਿੰਦਾ ਸਵਾਮੀ ਜੀ ਮੁਸਕਰਾ ਕੇ ਕਹਿਣ ਲੱਗੇ, "ਤੂੰ ਇਸ ਜੀਵਨ ਵਿਚ ਮੇਰੇ ਕੋਲੋਂ ਛੁਟਕਾਰਾ ਨਹੀਂ ਪਾ ਸਕਦਾ।"

ਪੂਰਬ ਦੀਆਂ ਬਹੁਤ ਸਾਰੀਆਂ ਪਰੰਪਰਾਵਾਂ ਆਪਣੇ ਸਾਧਕਾਂ ਨੂੰ ਟੈਸਟ ਕਰਦੀਆਂ ਰਹਿੰਦੀਆਂ ਹਨ, ਕੋਈ ਨਾ ਕੋਈ ਕਸਵੱਟੀ ਲਾ ਕੇ ਰੱਖਣਗੇ ਤੇ ਪਰਖਣਗੇ ਕਿ ਇਹ ਪਹਿਲਾਂ ਵਾਲੀਆਂ ਆਦਤਾਂ ਤੇ ਮੁੜ ਕੇ ਜਾਂਦਾ ਹੈ ਜਾਂ ਗੁਰੂ ਨਾਲ ਅਤੇ ਰੂਹਾਨੀ ਮਾਰਗ ਤੇ ਚਲ ਰਿਹਾ ਹੈ ਜਾਂ ਚੱਲਣ ਲਈ ਪਰਪੱਕ ਹੈ। ਪਰਖ ਤੋਂ ਬਾਅਦ ਜੋ ਨਤੀਜਾ ਨਿਕਲਦਾ ਹੈ ਉਹ ਕਾਫੀ ਹਲੂਣ ਵਾਲਾ ਹੁੰਦਾ ਹੈ। ਸਵਾਮੀ ਰਾਮ ਵੀ ਸਾਡੇ ਨਾਲ ਇਸ ਤਰ੍ਹਾਂ ਹੀ ਕਰਦੇ ਸੀ, ਸਵਾਮੀ ਜੀ ਬਹੁਤ ਸਾਰੀਆਂ ਗੱਲਾਂ ਦਾ ਧਿਆਨ ਰਖਦੇ ਸੀ, ਸਾਧਕ ਦੀ ਨੌਕਰੀ, ਨੌਕਰੀ ਤੇ ਉਸ ਦੇ ਪਰਸਪਰ ਸਬੰਧ, ਧਿਆਨ ਲਗਾਣਾ, ਅਭਿਆਸ, ਮੌਸਮ, ਕੌਮ, ਕੌਮਾਂ ਦੀ ਰਾਜਨੀਤੀ, ਸੰਸਾਰ ਦੀਆਂ ਕੀਮਤਾਂ ਤੇ ਅੰਤ ਵਿਚ ਸਾਧਕ ਦੀ ਇੱਛਾ। ਉਹ ਕਿੰਨਾ ਇਛਕ ਹੈ, ਕਿੰਨੀ ਉਸ ਦੀ ਰੂਹਾਨੀ ਮਾਰਗ ਤੇ ਚੱਲਣ ਦੀ ਭਾਵਨਾ ਹੈ ਇਹ ਸਭ ਕੁਝ ਕਰਕੇ ਫੇਰ ਉਸ ਸਾਧਕ ਨੂੰ ਅੱਗੇ ਲੈ ਕੇ ਜਾਣਾ ਉਨ੍ਹਾਂ ਦੀ ਅਧਿਆਤਮਕ ਉਨਤੀ ਕਰਨੀ, ਉਪਨਿਸ਼ਦਾਂ ਦਾ ਨਚੋੜ, ਹਿਮਾਲੀਆ ਦੇ ਸੰਤਾਂ ਦੀਆਂ ਸੀਨਾ ਬਸੀਨਾ ਚਲਦੀਆਂ ਦੰਤ ਕਥਾਵਾਂ, ਇਹ ਹੂਲਣ ਵਾਲੇ ਤੱਤ ਹਨ, ਸਾਧਕ ਇਨ੍ਹਾਂ ਸਾਰੇ ਤੱਤਾਂ ਤੇ ਵਿਚਾਰ ਕਰਕੇ ਆਪਣੇ ਅੰਤਰ ਸਭ ਕੁਝ ਪਾ ਕੇ ਉਸ ਨੂੰ ਹੌਲੀ-ਹੌਲੀ ਸਮਝਣ ਲਗ ਪੈਂਦਾ ਹੈ। ਭਾਵੇਂ ਇਹ ਕਿੰਨਾ ਹੀ ਦੁਖਦਾਈ ਨਾ ਹੋਵੇ, ਹੌਲੀ ਹੌਲੀ ਸਾਧਕ ਇਸ ਨੂੰ ਸਰਾਹਣ ਲਗ ਪੈਂਦਾ ਹੈ ਕਿਉਂਕਿ ਇਹ ਉਸ ਨੂੰ ਰੂਹਾਨੀ ਮਾਰਗ ਤੇ ਚੱਲਣ ਲਈ ਸਹਾਇਕ ਸਿੱਧ ਹੈ। ਬਹੁਤ ਵਾਰੀ ਸਾਧਕ ਆਤਮ ਮਾਰਗ ਨੂੰ ਛੱਡਣ ਦਾ ਫੈਸਲਾ ਕਰ ਲੈਂਦਾ ਹੈ ਜਾਂ ਗੁਰੂ ਨੂੰ ਛੱਡਣਾ ਸੋਚ ਲੈਂਦਾ ਹੈ, ਕਈ ਵਾਰੀ ਤਾਂ ਬਹੁਤ ਹੀ ਬੁਰੀ ਤਰ੍ਹਾਂ ਛੱਡ ਜਾਂਦਾ ਹੈ। ਜਿਹੜੇ ਸਾਧਕ ਇਹ ਸਭ ਕੁਝ ਬਰਦਾਸ਼ਤ ਕਰ ਲੈਂਦੇ ਹਨ ਜਾਂ ਕਹਿ ਲਵੋ ਜਿਹੜੇ ਇਸ ਕਸਵੱਟੀ ਤੇ ਪੂਰੇ ਉਤਰ ਜਾਂਦੇ ਹਨ ਉਹ ਇਸ ਨੂੰ 'ਸਵਾਮੀ ਜੀ ਦਾ ਦਰਖਤ ਝਾੜਨ' ਦਾ ਤਰੀਕਾ ਦੱਸਣ ਲਗ ਪੈਂਦੇ ਹਨ, ਦਰਖਤ ਝਾੜਨ ਨਾਲ ਕੌਣ ਝੜ ਜਾਂਦਾ ਹੈ ਤੇ ਕੌਣ ਰਹਿ ਜਾਂਦਾ ਹੈ? ਜਿਹੜਾ ਰਹਿ ਜਾਂਦਾ ਹੈ ਉਹ ਹੀ ਪੱਕੇਗਾ ਉਸ ਨੂੰ ਹੀ ਪੱਕਣ ਦਾ ਸੁਭਾਗ ਪ੍ਰਾਪਤ ਹੈ। ਦੂਸਰੇ ਇਸ ਨੂੰ ਵਿਸ਼ਵ ਦਾ ਹੂੰਝਾਂ ਫੇਰਨ ਦਾ ਤਰੀਕਾ ਦਸਦੇ ਹਨ।

1974 ਦੇ ਕੁੰਭ ਦੇ ਮੇਲੇ ਤੋਂ ਬਾਅਦ ਸਵਾਮੀ ਜੀ ਸ਼ਿਕਾਗੋ ਵਾਪਸ ਆ ਗਏ ਜਿਵੇਂ ਕੁਝ ਹੋਇਆ ਹੀ ਨਹੀਂ ਸੀ। ਅਸੀਂ ਜੋ ਵੀ ਪ੍ਰਬੰਧ ਉਨ੍ਹਾਂ ਦੀ ਗੈਰਹਾਜ਼ਰੀ ਵਿਚ ਕੀਤੇ ਸੀ, ਸਵਾਮੀ ਜੀ ਉਨ੍ਹਾਂ ਤੋਂ ਪੂਰੀ ਤਰ੍ਹਾਂ ਨਾਲ ਖੁਸ਼ ਸੀ। ਜਿਹੜੇ ਸਾਧਕਾਂ ਨੇ ਆਉਣਾ ਬੰਦ ਕਰ ਦਿਤਾ ਸੀ, ਸਵਾਮੀ ਜੀ ਨੇ ਉਨ੍ਹਾਂ ਲਈ ਕੁਝ ਨਹੀਂ ਕਿਹਾ। ਫੇਰ ਇਕ ਘਟਨਾ ਵਾਪਰੀ, ਇਕ ਯੋਗੀ ਕਰਵੀਰਪੀਠ ਦੇ ਸ਼ੰਕਰਾਚਾਰੀ ਜਿਹੜੇ ਰਾਜੇ ਰਾਣੀਆਂ ਦੇ ਗੁਰੂ ਰਹੇ ਸੀ, ਮੈਨੇਜਿੰਗ ਇੰਨਸਟੀਚਿਊਟ ਵਿਚ ਅਧਿਆਪਕ ਵੀ ਸੀ ਉਨ੍ਹਾਂ ਨੇ 25 ਨੰਬਰ ਕਮਰਾ ਲੈ ਲਿਆ, ਮਿਲਵਾਨਕੀ ਐਵੀਨੀਓ ਤੇ ਈਲੀਨੋਇਜ਼ ਵਿਚ।

ਜਿਵੇਂ ਜਿਵੇਂ ਸਵਾਮੀ ਜੀ ਦੀ ਸੁਗੰਧੀ ਫੈਲਦੀ ਗਈ ਸ੍ਰੋਤਿਆਂ ਦੀ ਗਿਣਤੀ ਵਧਦੀ ਗਈ। ਸਵਾਮੀ ਜੀ ਨੇ ਮੈਨੇਜਿੰਗ ਇੰਨਸਟੀਚਿਊਟ ਵਿਚ ਜਿਹੜੇ ਤਜਰਬੇ ਕੀਤੇ ਉਹ The World Book Science Annual of the Encyclopedia Britannica ਵਿਚ ਛਪੇ ਜਿਸ ਦਾ ਬਹੁਤ ਹੀ ਪ੍ਰਭਾਵ ਪਿਆ, ਉਨ੍ਹਾਂ ਦੇ ਲੈਕਚਰ ਵਿਸ਼ਵ ਵਿਦਿਆਲਿਆ ਵਿਚ, ਡਾਕਟਰਾਂ ਦੇ ਕਲੀਨਕ ਵਿਚ ਕਾਨਫਰੰਸਾਂ ਵਿਚ, ਟੀ.ਵੀ. ਤੇ ਹੋਣ ਲਗ ਪਏ। ਜਿਵੇਂ ਜਿਵੇਂ ਇਹ ਲੈਕਟਰ ਹੁੰਦੇ ਰਹੇ ਸਰੋਤਿਆਂ ਦੀ ਗਿਣਤੀ ਵਧਦੀ ਗਈ।

ਇਕ ਵਾਰੀ ਹਫਤੇ ਦੇ ਅਖੀਰ ਵਿਚ ਸਵਾਮੀ ਜੀ ਨੇ ਥਰੀਸਾ ਨੂੰ ਤੇ ਮੈਨੂੰ ਆਪਣੇ ਫਲੈਟ ਵਿਚ ਬੁਲਾਇਆ। ਸਵਾਮੀ ਜੀ ਬੜੇ ਹੀ ਖੁਸ਼ ਹੋਏ, ਬਹੁਤ ਖਿੜ ਖਿੜਾ ਕੇ ਹੱਸੇ, ਕਹਿਣ ਲੱਗੇ, ਬੈਠੋ ਮੈਂ ਤੁਹਾਡੇ ਬਾਰੇ ਮਹਾਤਮਾ ਨਾਲ ਗੱਲ ਕੀਤੀ, ਉਹ ਬੜੇ ਖੁਸ਼ ਹੋਏ ਤੇ ਤੁਹਾਨੂੰ ਸੁਗਾਤ ਦੇਣੀ ਚਾਹੁੰਦੇ ਹਨ, ਉਨ੍ਹਾਂ ਦੇ ਪ੍ਰੇਮ ਦਾ ਪ੍ਰਤੀਕ।

ਅਸੀਂ ਦੋਨੋਂ ਬੜੇ ਹਾਰਨ ਹੋਏ, ਸਾਨੂੰ ਸਮਝ ਨਹੀਂ ਆ ਰਹੀ ਸੀ, ਅਸੀਂ ਕੀ ਕਰੀਏ, ਏਸ ਤੋਂ ਪਹਿਲਾਂ ਕਿ ਮੈਂ ਕੁਝ ਕਹਿੰਦਾ, ਸਵਾਮੀ ਜੀ ਕਹਿਣ ਲੱਗੇ, ਗੁਸਲਖਾਨੇ ਵਿਚ ਜਾਓ, ਪੰਜ ਇਸ਼ਨਾਨਾ ਕਰੋ, ਉਸ ਤੋਂ ਬਾਅਦ ਕਿਸੇ ਚੀਜ਼ ਨੂੰ ਹੱਥ ਨਹੀਂ ਲਗਾਉਣਾ ਸਿੱਧਾ ਇਥੇ ਆਓ।'

ਥਰੀਸਾ ਨੇ ਤੇ ਮੈਂ ਉਸ ਤਰ੍ਹਾਂ ਹੀ ਕੀਤਾ, ਜਿਸ ਤਰ੍ਹਾਂ ਸਵਾਮੀ ਜੀ ਨੇ ਕਿਹਾ। ਅਸੀਂ ਆ ਕੇ ਸਵਾਮੀ ਜੀ ਦੇ ਸਾਮ੍ਹਣੇ ਖੜ੍ਹੇ ਹੋ ਗਏ, ਸਵਾਮੀ ਜੀ ਕਹਿਣ ਲੱਗੇ, ਮੇਰੇ ਵਲ ਦੇਖੋ, ਜੋ ਕਪੜੇ ਉਨ੍ਹਾਂ ਨੇ ਪਾਏ ਹਨ, ਉਹ ਦੇਖੋ ਉਨ੍ਹਾਂ ਦੇ ਹੱਥਾਂ ਵਲ ਦੇਖੋ, ਸਵਾਮੀ ਜੀ ਨੇ ਚਿੱਟਾ ਸਿਲਕ ਦਾ ਪਜਾਮਾ ਪਾਇਆ ਹੋਇਆ ਸੀ, ਕੁਰਤੇ ਦੀਆਂ ਬਾਹਾਂ ਉਪਰ ਨੂੰ ਕੀਤੀਆਂ ਹੋਈਆਂ ਸੀ, ਸਵਾਮੀ ਜੀ ਕਹਿਣ ਲੱਗੇ, "ਕੀ ਮੇਰੇ ਹੱਥਾਂ ਵਿਚ ਕੁਝ ਹੈ? ਮੇਰੇ ਨੇੜੇ ਤੇੜੇ ਕੁਝ ਹੈ?"

ਅਸੀਂ ਦੇਖ ਕੇ ਕਿਹਾ ਕੁਝ ਨਹੀਂ, ਸਵਾਮੀ ਜੀ ਸੰਸਕ੍ਰਿਤ ਵਿਚ ਕੁਝ ਉਚਾਰਣ ਲਗ ਪਏ, ਆਪਣੀਆਂ ਬਾਹਵਾਂ ਉਤੇ ਕਰਕੇ ਹਿਲਾਉਣ ਲਗ ਪਏ, ਫੇਰ ਉਨ੍ਹਾਂ ਨੇ ਕਿਹਾ ਅਸੀਂ ਆਪਣੇ ਹੱਥ ਅੱਗੇ ਕਰੀਏ, ਜਦੋਂ ਅਸੀਂ ਆਪਣੇ ਹੱਥ ਅੱਗੇ ਕੀਤੇ, ਉਨ੍ਹਾਂ ਨੇ ਆਪਣੇ ਹੱਥ ਸਾਡੇ ਹੱਥਾਂ ਵਿਚ

(ਬਾਕੀ ਪੰਨਾ 63 ਤੇ)

# ਸਿਹਤ ਵਿਗਿਆਨ

***ਕੈਪਟਨ ਸ਼ਮਸ਼ੇਰ ਸਿੰਘ***

## ਬਵਾਸੀਰ (Haemorrhoilds Or Piles)

ਬਵਾਸੀਰ ਜਿਸ ਨੂੰ ਸੰਸਕ੍ਰਿਤ ਵਿਚ ਅਰਸ਼ ਤੇ ਅੰਗਰੇਜ਼ੀ ਵਿਚ ਪਾਇਲਜ਼ ਜਾਂ ਹੈਮਰਹੋਇਡਜ਼ ਕਿਹਾ ਜਾਂਦਾ ਹੈ, ਇਕ ਬਹੁਤ ਹੀ ਦੁਖਦਾਈ ਰੋਗ ਹੈ। ਇਹ ਰੋਗ ਦੁਨੀਆਂ ਦੇ ਸਾਰੇ ਹੀ ਦੇਸ਼ਾਂ ਵਿਚ ਫੈਲਿਆ ਹੋਇਆ ਹੈ। ਇਸ ਰੋਗ ਵਿਚ ਗੁਦਾ ਦਵਾਰ ਤੇ ਸੋਜਿਸ਼ ਆ ਜਾਂਦੀ ਹੈ ਤੇ ਫੇਰ ਮੱਸੇ ਬਣ ਜਾਂਦੇ ਹਨ ਤੇ ਜੇਕਰ ਲਾਪ੍ਰਵਾਹੀ ਕੀਤੀ ਗਈ ਤਾਂ ਖ਼ੂਨ ਰਿਸਣਾ ਸ਼ੁਰੂ ਹੋ ਜਾਂਦਾ ਹੈ। ਬਵਾਸੀਰ ਦੇ ਰੋਗ ਦੀਆਂ ਦੋ ਕਿਸਮਾਂ ਹਨ - ਇਕ ਬਾਦੀ ਬਵਾਸੀਰ ਤੇ ਦੂਜੀ ਖ਼ੂਨੀ ਬਵਾਸੀਰ। ਤਕਰੀਬਨ ਹਰ ਪ੍ਰਾਣੀ ਨੂੰ ਜ਼ਿੰਦਗੀ ਵਿਚ ਇਸ ਰੋਗ ਦਾ ਹਮਲਾ ਇਕ ਦੋ ਵਾਰੀ ਹੋ ਜਾਂਦਾ ਹੈ ਤੇ ਕਈ ਕੁਦਰਤੀ ਤੌਰ ਤੇ ਜਲਦੀ ਹੀ ਠੀਕ ਹੋ ਜਾਂਦੇ ਹਨ ਤੇ ਕਈ ਇਸ ਦੇ ਪੱਕੇ ਹੀ ਸ਼ਿਕਾਰ ਹੋ ਜਾਂਦੇ ਹਨ ਤੇ ਇਨ੍ਹਾਂ ਵਿਚੋਂ ਕੁਝ ਤਾਂ ਇਸ ਤੋਂ ਜ਼ਿੰਦਗੀ ਭਰ ਲਈ ਦੁਖੀ ਹੋ ਜਾਂਦੇ ਹਨ।

**ਇਸ ਰੋਗ ਦੇ ਲੱਛਣ** - ਸਭ ਤੋਂ ਪਹਿਲਾਂ ਗੁਦਾ ਦਵਾਰ ਦੇ ਬਾਹਰ ਤੇ ਅੰਦਰ ਸੋਜਿਸ਼, ਦਰਦ ਅਤੇ ਖਾਰਸ਼ ਹੋ ਜਾਂਦੀ ਹੈ ਤੇ ਪਖਾਨੇ ਜਾਣ ਵੇਲੇ ਬਹੁਤ ਤਕਲੀਫ ਹੁੰਦੀ ਹੈ ਤੇ ਬੈਠਣਾ ਵੀ ਔਖਾ ਹੁੰਦਾ ਹੈ। ਕਈ ਵਾਰੀ ਤਾਂ ਇਹ ਕੁਝ ਦਿਨਾਂ ਬਾਅਦ ਠੀਕ ਹੋ ਜਾਂਦੀ ਹੈ ਤੇ ਇਹ ਬਾਦੀ ਬਵਾਸੀਰ ਕਹਾਉਂਦੀ ਹੈ। ਪਰ ਬਹੁਤ ਸਾਰੇ ਮਾਮਲਿਆਂ ਵਿਚ ਗੁਦਾ ਦਵਾਰ ਦੇ ਬਾਹਰ ਜਾਂ ਅੰਦਰ ਮੱਸੇ ਬਣਨੇ ਸ਼ੁਰੂ ਹੋ ਜਾਂਦੇ ਹਨ ਤੇ ਗੱਠਾਂ ਜਿਹੀਆਂ ਬਣ ਜਾਂਦੀਆਂ ਹਨ ਤੇ ਇਸ ਵਿਚ ਤੀਬਰ ਦਰਦ ਅਤੇ ਖਾਰਸ਼ ਭੀ ਸ਼ੁਰੂ ਹੋ ਜਾਂਦੀ ਹੈ ਤੇ ਇਹ ਬਾਦੀ ਬਵਾਸੀਰ ਦੀ ਦੂਜੀ ਸਟੇਜ ਹੈ। ਇਹ ਖ਼ੁਰਾਕ ਠੀਕ ਕਰਨ ਨਾਲ ਤੇ ਕੁਝ ਘਰੇਲੂ ਦਵਾਈਆਂ ਲੈਣ ਨਾਲ ਠੀਕ ਹੋ ਜਾਂਦੀ ਹੈ ਪਰ ਜੇ ਜਲਦੀ ਠੀਕ ਨਾ ਹੋਵੇ ਤਾਂ ਪਖਾਨਾ ਕਰਨ ਦੇ ਵਕਤ ਇਨ੍ਹਾਂ ਵਿਚੋਂ ਖ਼ੂਨ ਵਗਣਾ ਸ਼ੁਰੂ ਹੋ ਜਾਂਦਾ ਹੈ। ਜਦੋਂ ਖ਼ੂਨ ਦਾ ਰਿਸਣਾ ਬਹੁਤ ਵਧ ਜਾਵੇ ਤਾਂ ਮਨੁੱਖ ਕਮਜ਼ੋਰ ਹੋ ਜਾਂਦਾ ਹੈ। ਇਸ ਹਾਲਤ ਵਿਚ ਤੀਬਰ ਦਰਦ ਤੇ ਅਸਹਿ ਖਾਰਸ਼ ਮਨੁੱਖ ਦੀ ਜਾਨ ਹੀ ਕੱਢ ਛਡਦੀ ਹੈ। ਬਹੁਤ ਹੀ ਬੇਚੈਨੀ ਹੋ ਜਾਂਦੀ ਹੈ ਤੇ ਕਿਸੇ ਕੰਮ ਵਿਚ ਮਨ ਨਹੀਂ ਲਗਦਾ। ਬਵਾਸੀਰ ਰੋਗ ਦੀਆਂ ਤਿੰਨ ਅਵਸਥਾ ਹੁੰਦੀਆਂ ਹਨ - ਪਹਿਲੀ ਵਿਚ ਸੋਜਿਸ਼ ਹਲਕਾ ਦਰਦ ਤੇ ਖਾਰਸ਼। ਦੂਜੀ ਅਵਸਥਾ ਵਿਚ ਮੱਸੇ ਬਣ ਜਾਣਾ ਤੇ ਦਰਦ ਤੇ ਖਾਰਸ਼ ਤੀਬਰ ਹੋ ਜਾਣਾ। ਮੱਸੇ ਗੁਦਾ ਦਵਾਰ ਦੇ ਬਾਹਰਲੇ ਪਾਸੇ ਜਾਂ ਅੰਦਰਲੇ ਪਾਸੇ ਹੋ ਸਕਦੇ ਹਨ ਤੇ ਪਾਖਾਨਾ ਕਰਨ ਵੇਲੇ ਬਾਹਰ ਭੀ ਆ ਜਾਂਦੇ ਹਨ। ਪਰ ਪਾਖਾਨੇ ਤੋਂ ਬਾਅਦ ਅੰਦਰ ਚਲੇ ਜਾਂਦੇ ਹਨ ਪਰ ਜਦੋਂ ਮੱਸੇ ਬਹੁਤ ਵੱਡੇ ਹੋ ਜਾਂਦੇ ਹਨ ਤਾਂ ਫੇਰ ਇਹ ਬਾਹਰ ਹੀ ਲਟਕੇ ਰਹਿੰਦੇ ਹਨ ਤੇ ਬਹੁਤ ਤੀਬਰ ਵੇਦਨਾ ਦਾ ਕਾਰਨ ਬਣਦੇ ਹਨ। ਤੀਜੀ ਅਵਸਥਾ ਵਿਚ ਪਾਖਾਨਾ ਕਰਨ ਸਮੇਂ ਰਗੜ ਨਾਲ ਇਨ੍ਹਾਂ ਵਿਚੋਂ ਖ਼ੂਨ ਰਿਸਣਾ ਸ਼ੁਰੂ ਹੋ ਜਾਂਦਾ ਹੈ ਤੇ ਤੀਬਰ ਵੇਦਨਾ ਹੁੰਦੀ ਹੈ। ਇਹ ਅਵਸਥਾ ਅਤੀ ਭਿਆਨਕ ਹੁੰਦੀ ਹੈ।

**ਬਵਾਸੀਰ ਦੇ ਕਾਰਨ** - 1. ਪਾਚਨ ਕਿਰਿਆ ਦੇ ਵਿਕਾਰ ਕਬਜ਼ ਤੇ ਜ਼ਿਆਦਾ ਤੇਜ਼ਾਬੀ ਮਾਦਾ ਪੈਦਾ ਹੋਣਾ।

2. ਤਲੇ ਹੋਏ ਗਰਮ ਤਾਸੀਰ ਵਾਲੇ ਤੇ ਬਾਸੀ ਭੋਜਨ, ਮਾਸ ਮੱਛੀ ਤੇ ਸ਼ਰਾਬ ਦਾ ਬਹੁਤਾ ਇਸਤੇਮਾਲ।

3. ਆਚਾਰ, ਚਟਣੀਆਂ, ਮਸਾਲੇਦਾਰ ਭੋਜਨ ਤੇ ਮਿਠਾਈ ਦਾ ਜ਼ਿਆਦਾ ਇਸਤੇਮਾਲ।

4. ਕਬਜ਼ ਰਹਿਣੀ ਇਸ ਰੋਗ ਦਾ ਮੁੱਖ ਕਾਰਨ ਹੁੰਦਾ ਹੈ ਤੇ ਬਹੁਤ ਰੋਗੀ ਤਾਂ ਕਬਜ਼ ਕਰਕੇ ਹੀ ਬਵਾਸੀਰ ਦੇ ਸ਼ਿਕਾਰ ਬਣਦੇ ਹਨ।

5. ਅੱਜ ਤੱਕ ਦੀ ਖੋਜ ਤੋਂ ਪੱਕਾ ਪਤਾ ਨਹੀਂ ਲੱਗਿਆ ਕਿ ਇਸਦੇ ਪੱਕੇ ਕਾਰਨ ਕੀ ਹਨ ਤੇ ਡਾਕਟਰ ਇਸ ਦੇ ਕਾਰਨਾਂ ਬਾਰੇ ਇਕ ਰਾਏ ਨਹੀਂ ਹਨ। ਭਾਰਤ ਵਿਚ ਇਕ ਗੱਲ ਨੋਟ ਕਰਨ ਵਾਲੀ ਹੈ ਕਿ ਜਿਨ੍ਹਾਂ ਪ੍ਰਦੇਸਾਂ ਵਿਚ ਮੱਛੀ ਦਾ ਵੱਧ ਇਸਤੇਮਾਲ ਕੀਤਾ ਜਾਂਦਾ ਹੈ ਉਥੇ ਇਹ ਰੋਗ ਭੀ ਵੱਧ ਹੈ। ਕੁਝ ਡਾਕਟਰਾਂ ਦਾ ਖਿਆਲ ਹੈ ਕਿ ਇਹ ਰੋਗ ਖਾਨਦਾਨੀ ਭੀ ਹੋ ਸਕਦਾ ਹੈ।

ਜਦੋਂ ਗੁਦਾ ਦਵਾਰ ਤੋਂ ਅੰਦਰਲੇ ਪਾਸੇ ਮੱਸੇ ਬਣ ਜਾਂਦੇ ਹਨ ਉਹ ਬਾਹਰ ਨਹੀਂ ਆਉਂਦੇ ਪਰ ਦਰਦ ਹੁੰਦਾ ਹੈ ਤੇ ਖ਼ੂਨ ਵਹਿਣਾ ਸ਼ੁਰੂ ਹੋ ਜਾਂਦਾ ਹੈ ਤੇ ਹਰ ਵੇਲੇ ਹੀ ਖ਼ੂਨ ਰਿਸਦਾ ਰਹਿੰਦਾ ਹੈ। ਇਸ ਹਾਲਤ ਵਿਚ ਚੈਕਿੰਗ ਕਰਾਉਣੀ ਜ਼ਰੂਰੀ ਹੈ।

## ਬਵਾਸੀਰ ਦਾ ਉਪਚਾਰ

ਆਯੁਰਵੈਦਿਕ ਪ੍ਰਣਾਲੀ ਵਿਚ ਇਸ ਰੋਗ ਤੇ ਕਾਫੀ ਸੋਧ ਕੀਤੀ ਗਈ ਹੈ ਤੇ ਬਹੁਤ ਕੁਝ ਲਿਖਿਆ ਗਿਆ ਹੈ। ਇਸ ਦੇ ਉਪਚਾਰ ਬਾਰੇ ਭੀ ਚਰਕ ਸਹਿਤਾਂ ਵਿਚ ਕਾਫੀ ਕੁਝ ਮਿਲਦਾ ਹੈ। ਇਸ ਦੇ ਉਪਚਾਰ ਲਈ ਸਭ ਤੋਂ ਪਹਿਲਾਂ ਤਾਂ ਖਾਣ ਪਾਣ ਦੀਆਂ ਆਦਤਾਂ ਵਿਚ ਸੁਧਾਰ ਬਹੁਤ ਜ਼ਰੂਰੀ ਹੈ। ਭੋਜਨ ਵਿਚ ਮਿਰਚ ਮਸਾਲੇ ਬੰਦ ਕਰ ਦੇਣੇ

ਚਾਹੀਦੇ ਹਨ ਤੇ ਇੰਨੇ ਨਾਲ ਹੀ ਪਹਿਲੀ ਸਟੇਜ ਦੀ ਬਵਾਸੀਰ ਠੀਕ ਹੋ ਜਾਂਦੀ ਹੈ। ਖਾਣੇ ਵਿਚ ਮੋਟੇ ਆਟੇ ਦੀ ਰੋਟੀ, ਸਬਜ਼ੀਆਂ ਤੇ ਸਲਾਦ ਬਹੁਤ ਜ਼ਰੂਰੀ ਹੈ। ਆਟਾ ਬਿਨਾ ਛਾਣੇ ਚੋਕਰ ਸਮੇਤ ਹੀ ਪਕਾਇਆ ਜਾਵੇ। ਹਰੀਆਂ ਸਬਜ਼ੀਆਂ ਦਾ ਕਾਫੀ ਮਿਕਦਾਰ ਵਿਚ ਪ੍ਰਯੋਗ ਕਰਨਾ ਚਾਹੀਦਾ ਹੈ ਤੇ ਇਸ ਵਿਚ ਲਾਲ ਮਿਰਚ ਨਹੀਂ ਪਾਉਣੀ ਚਾਹੀਦੀ।

ਕੁਝ ਘਰੇਲੂ ਨੁਸਖੇ ਹੇਠ ਦਿਤੇ ਗਏ ਹਨ ਜਿਨ੍ਹਾਂ ਨਾਲ ਪਹਿਲੀ ਤੇ ਦੂਜੀ ਅਵਸਥਾ ਵਿਚ ਝੱਟ ਹੀ ਇਲਾਜ ਹੋ ਜਾਂਦਾ ਹੈ। ਇਸ ਰੋਗ ਵਿਚ ਇਸਬਗੋਲ ਦੀ ਭੂਸੀ, ਅਰਿੰਡੀ ਦਾ ਤੇਲ, ਬਦਾਮ ਰੋਗਨ, ਗੁਲਕੰਦ ਤੇ ਤ੍ਰਿਫਲਾ ਚੂਰਨ ਕਾਫੀ ਸਹਾਇਕ ਹੁੰਦੇ ਹਨ।

1. ਖੂਨੀ ਬਵਾਸੀਰ ਦੀ ਹਾਲਤ ਵਿਚ ਪਪੀਤੇ ਦੇ ਬੀਜਾਂ ਦਾ ਚੂਰਨ ਸ਼ਹਿਦ ਵਿਚ ਮਿਲਾ ਕੇ ਖਾਣ ਨਾਲ ਖੂਨ ਰਿਸਣਾ ਬੰਦ ਹੋ ਜਾਂਦਾ ਹੈ।

2. ਤ੍ਰਿਫਲਾ ਚੂਰਨ ਇਕ-ਇਕ ਚਮਚ ਸ਼ਾਮ ਸਵੇਰੇ ਲੈਣ ਨਾਲ ਸੋਜਿਸ਼, ਦਰਦ ਤੇ ਖਾਰਸ਼ ਬੰਦ ਹੋ ਜਾਂਦੀ ਹੈ।

3. ਜ਼ਿੰਮੀਕੰਦ ਨੂੰ ਧੋ ਕੇ, ਸਾਫ ਕਰਕੇ ਧੁੱਪ ਵਿਚ ਸੁੱਕਾ ਲਵੋ ਤੇ ਕੁੱਟ ਪੀਸ ਕੇ ਚੂਰਨ ਬਣਾ ਕੇ ਇਕ-ਇਕ ਚਮਚ ਸ਼ਹਿਦ ਨਾਲ ਲੈਣ ਤੇ ਹਰ ਤਰ੍ਹਾਂ ਦੀ ਬਵਾਸੀਰ ਵਿਚ ਲਾਭ ਹੁੰਦਾ ਹੈ।

4. ਗੈਂਦੇ ਦੀਆਂ ਫੁਲ ਪੰਖੜੀਆਂ 50 ਗ੍ਰਾਮ ਤੇ 25 ਦਾਣੇ ਕਾਲੀ ਮਿਰਚ ਦਾ ਪਾਊਡਰ ਬਣਾ ਲਵੋ। ਇਸ ਦੀ 5-5 ਗ੍ਰਾਮ ਦੀ ਖੁਰਾਕ ਦਿਨ ਵਿਚ ਸਵੇਰੇ ਸ਼ਾਮ ਪਾਣੀ ਨਾਲ ਲੈਣ ਤੇ ਖੂਨੀ ਬਵਾਸੀਰ ਠੀਕ ਹੁੰਦੀ ਹੈ।

5. ਹੇਠ ਲਿਖਿਆ ਨੁਸਖਾ ਨਵੀਂ ਪੁਰਾਣੀ ਬਾਦੀ ਖੂਨੀ ਬਵਾਸੀਰ ਲਈ ਬਹੁਤ ਗੁਣਕਾਰੀ ਹੈ -

ਨਾਗਕੇਸ਼ਰ 5 ਗ੍ਰਾਮ, ਸਫੇਦ ਸੁਰਮਾ 5 ਗ੍ਰਾਮ ਦਾ ਚੂਰਨ ਸ਼ਹਿਦ ਨਾਲ ਲੈਣ ਨਾਲ ਹਰ ਤਰ੍ਹਾਂ ਦੀ ਬਵਾਸੀਰ ਠੀਕ ਹੁੰਦੀ ਹੈ। ਇਸ ਦਾ ਅੱਧਾ ਗ੍ਰਾਮ ਸਵੇਰੇ ਤੇ ਅੱਧਾ ਗ੍ਰਾਮ ਸ਼ਾਮੀ ਸ਼ਹਿਦ ਨਾਲ ਲੈਣਾ ਚਾਹੀਦਾ ਹੈ। ਤਿੰਨ ਮਹੀਨੇ ਤਕ ਲੈਣ ਨਾਲ ਪੁਰਾਣੀ ਤੋਂ ਪੁਰਾਣੀ ਬਵਾਸੀਰ ਠੀਕ ਹੋ ਜਾਂਦੀ ਹੈ।



(ਪੰਨਾ 47 ਦੀ ਬਾਕੀ)

ਤੇ ਆਏ ਤੇ ਬਾਬਾ ਜੀ ਨੂੰ ਜੱਫੀ ਵਿਚ ਲੈ ਲਿਆ ਤੇ ਕਿਹਾ ਕਿ ਮੈਂ ਗੁਰੂ ਗੋਬਿੰਦ ਸਿੰਘ ਜੀ ਦੀ ਫੋਟੋ ਰਾਮਾ ਕ੍ਰਿਸ਼ਨਾ ਮਿਸ਼ਨ ਵਿਚ ਲਾਉਣੀ ਹੈ। ਗੁਰੂ ਮਹਾਰਾਜ ਦੀ ਫੋਟੋ ਉਥੇ ਲਗਾਈ ਗਈ ਜੋ ਅੱਜ ਤਕ ਉਥੇ ਲੱਗੀ ਹੋਈ ਹੈ। ਇਹ ਵੀ ਕਿਹਾ ਕਿ ਮੈਂ ਅਨੰਦਪੁਰ ਸਾਹਿਬ ਦੇ ਦਰਸ਼ਨ ਕਰਨੇ ਹਨ। ਬਾਬਾ ਜੀ ਦੱਸਿਆ ਕਰਦੇ ਸੀ ਕਿ ਜਦੋਂ ਉਹ ਅਨੰਦਪੁਰ ਸਾਹਿਬ ਗਏ, ਜਿਥੋਂ ਗੁਰਦੁਆਰਾ ਸਾਹਿਬ ਦਾ ਕਲਸ਼ ਦਿਖਾਈ ਦਿਤਾ, ਉਥੋਂ ਨੰਗੇ ਪੈਰੀਂ ਤੁਰ ਕੇ ਗਏ। ਡੰਡਵਤ ਕਰਦੇ ਸੀ ਤੇ ਉਥੋਂ ਦੀ ਮਿੱਟੀ ਵਿਚ ਲਿਟਦੇ ਚਰਨ ਧੂੜ ਮੂੰਹ ਤੇ ਮਲਦੇ ਸੀ। ਕਹਿੰਦੇ ਸੀ ਕਿ ਇਸ ਮਿਟੀ ਵਿਚ ਗੁਰੂ ਗੋਬਿੰਦ ਸਿੰਘ ਦੇ ਘੋੜੇ ਦੀਆਂ ਟਾਪਾਂ ਦੀ ਆਵਾਜ਼ ਸੁਣਾਈ ਦਿੰਦੀ ਹੈ, ਇਸ ਵਿਚੋਂ ਸੁਗੰਧੀ ਆ ਰਹੀ ਹੈ। ਸੋ ਬਾਬਾ ਜੀ ਦੇ ਇਸ ਲੈਕਚਰ ਨੇ ਉਨ੍ਹਾਂ ਨੂੰ ਗੁਰੂ ਮਹਾਰਾਜ ਦਾ ਸ਼ਰਧਾਲੂ ਬਣਾ ਦਿਤਾ।



(ਪੰਨਾ 50 ਦੀ ਬਾਕੀ)

ਲਾਇਆ ਗਿਆ ਹੈ ਕਿ ਥੋਨੂੰ ਛੇਤੀ ਕੋਠੀਓਂ ਬਾਹਰ ਕੱਢਿਆ ਜਾਊ, ਬਸ਼ਰਤੇ ਕਿ ਤੁਸੀਂ ਪਹਿਲੇ ਸਾਥੀਆਂ ਨਾਲ ਕੋਈ ਬੋਲਚਾਲ ਨਾ ਰੱਖੋ। ਅਸੀਂ ਉਨ੍ਹਾਂ ਨੂੰ ਜੇਲ੍ਹ ਕਰਮਚਾਰੀਆਂ ਦੀਆਂ ਸਾਰੀਆਂ ਹੱਥਫੇਰੀਆਂ ਤੋਂ ਗਿਆਤ ਕਰਾ ਦਿਤਾ। ਉਹ ਬੋਲਣ ਚਾਹੇ ਨਾ ਬੋਲਣ ਪਰ ਸਾਡਾ ਮੰਤਰ ਫੁਰ ਗਿਆ। ਜੇਲ੍ਹ ਵਾਲਿਆਂ ਨੂੰ ਭੀ ਏਸ ਗੱਲ ਦੀ ਕੰਨਸੋਅ ਲਗ ਗਈ। ਦਿਨ ਚੜ੍ਹਦੇ ਹੀ ਮੈਨੂੰ ਅਤੇ ਭਾਈ ਹੀਰਾ ਸਿੰਘ ਚਰੜ ਹੋਰਾਂ ਨੂੰ ਉਸ ਬਲਾਕ ਵਿਚੋਂ ਕੱਢ ਕੇ ਬੰਗਾਲੀਆਂ ਨਮਿਤ ਰੱਖੇ ਇਕ ਖਾਲੀ ਸਪੈਸ਼ਲ ਸੈਲ ਬਲਾਕ ਵਿਚ ਲੈ ਗਏ। ਸਾਨੂੰ ਦੋਹਾਂ ਨੂੰ ਹੀ ਉਨ੍ਹਾਂ ਫਿਟੜੀਆਂ ਦੇ ਫੇਟ ਸਮਝਿਆ ਸੀ।



